ਭਾਰਤ ਦਾ ਪਹਿਲਾ ਸ਼ਹਿਨਸ਼ਾਹ

# ਚੰਦ੍ਰ ਗੁਪਤ ਮੌਰਯਾ

(ਇਕ ਪੰਜਾਬੀ ਨਾਟਕ)

ਸੁਖਰਾਜ ਸਿੰਘ ਬੀ. ਏ.

ਆਤਮਾ ਰਾਮ ਐਂਡ ਸਨਜ਼

ਪਬਲਿਸ਼ਰਜ਼ ਅਤੇ ਬੁਕਸੈਲਰਜ਼, ਅਨਾਰਕਲੀ, ਲਾਹੌਰ

ਸੇਵਾ ਵਿਚ

ਭਾਰਤ ਦੇ ਸੱਚੇ ਸਪੁਤ੍ਰ, ਠੇਠ ਪੰਜਾਬੀ ਦੇ ਪੱਕੇ ਪ੍ਰੇਮੀ

**ਜਨਾਬ ਮੀਆਂ ਇਫ਼ਤਖਾਰ-ਉਦੀਨ ਸ਼ਾਹਬ ਐਮ. ਐਲ. ਏ.**

ਪ੍ਰਧਾਨ ਕਾਂਗਰਸ ਕਮੇਟੀ, ਸੂਬਾ ਪੰਜਾਬ

ਮੀਆਂ ਸਾਹਿਬ,

ਪੰਜਾਬੀਆਂ ਦੇ ਸਿਰਾਂ ਤੇ ਤੁਹਾਡੇ ਅਹਿਸਾਨਾਂ ਦੇ ਭਾਰ ਦਾ ਇਕ ਬਟਾ ਤ੍ਰੈ ਕ੍ਰੋੜ ਵੀ, ਜੋ ਮੇਰੇ ਹਿੱਸੇ ਆਉਂਦਾ ਏ, ਐਨਾ ਬਹੁਤਾ ਏ ਕਿ ਮੇਰੇ ਲਈ ਚੁਕਣਾ ਔਖਾ ਏ। ਇਹਨੂੰ ਲਾਹਣ ਲਈ ਨਹੀਂ, ਸਗੋਂ ਸਿਰਫ਼ ਇਹ ਦਸਣ ਲਈ ਕਿ ਦੁਨੀਆ ਨਿਰੇ ਅਹਿਸਾਨ-ਫ਼ਰਾਮੋਸ਼ਾਂ ਦੀ ਈ ਨਹੀਂ ਬਣੀ ਹੋਈ, ਮੈਂ ਅਪਣੀ ਕਈ ਸਾਲਾਂ ਦੀ ਮੇਹਨਤ ਦਾ ਮਿੱਟਾ ਤੁਹਾਡੇ ਪਵਿਤ੍ਰ ਚਰਨਾਂ ਵਿਚ ਭੇਟਾ ਰਖਨਾਂ!

ਕਬੂਲ ਕਰ ਲੌ ਗੇ ?

ਸੁਖਰਾਜ ਸਿੰਘ ਬੀ. ਏ., ਗੁਜਰਾਂਵਾਲਾ

# ਰਾਏ

ਜੋ ਸ੍ਰੀ ਮਾਨ ਸਰਦਾਰ ਨਿਰੰਜਨ ਸਿੰਘ ਸਾਹਿਬ ਐਮ. ਐਸ. ਸੀ.
ਪ੍ਰਿਨਸੀਪਲ ਸਿਖ ਨੈਸ਼ਨਲ ਕਾਲਿਜ ਲਾਹੌਰ ਨੇ
ਲਿਖਾਰੀ ਵਲ ਲਿਖੇ ਖ਼ਤ ਵਿਚ ਜ਼ਾਹਿਰ ਕੀਤੀ

ਗੁਲਮਰਗ
੨੫ ਅਗਸਤ ੧੯੪੧

ਪਿਆਰੇ ਸੁਖਰਾਜ ਸਿੰਘ ਜੀ

ਆਪ ਦੇ ਡਰਾਮੇ ਦਾ ਖਰੜਾ ਮੈਂ ਚੰਗੀ ਗੌਹ ਨਾਲ ਪੜ੍ਹਿਆ ਹੈ। ਮੈਂ ਆਪ ਨੂੰ ਐਸੀ ਸੁਆਦਲੀ ਤੇ ਸਿਖਿਆ ਦਾਇਕ ਕਤਾਬ ਲਿਖਣ ਤੇ ਬਹੁਤ ਬਹੁਤ ਵਧਾਈ ਦੇਂਦਾ ਹਾਂ। ਪੰਜਾਬੀ ਵਿਚ ਤਾਂ ਊਂ ਹੀ ਡਰਾਮੇ ਬਹੁਤ ਥੋੜੇ ਹਨ। ਪਰ ਮੈਂ ਤਾਂ ਪੰਜਾਬੀ ਵਿਚ ਇਹੋ ਜਿਹਾ ਕੋਈ ਡਰਾਮਾ ਨਹੀਂ ਪੜ੍ਹਿਆ। ਇਕ ਨਿੱਕੀ ਜੇਹੀ ਪੁਸਤਕ ਵਿਚ ਤੁਸਾਂ ਐਨੇ ਸ੍ਰੇਸ਼ਟ ਖਿਆਲ ਤੇ ਉੱਤਮ ਜਜ਼ਬੇ ਭਰੇ ਹਨ ਕਿਹ ਮੈਨੂੰ ਤਾਂ ਕੂਜ਼ੇ ਵਿਚ

ਦਰਿਆ ਨੂੰ ਬੰਦ ਕਰਨ ਵਾਲੀ ਕਹਾਵਤ ਯਾਦ ਆਉਂਦੀ ਹੈ। ਡਰਾਮੇ ਵਿਚ ਅਸਲੀ ਦੀ ਥਾਂ ਆਦਰਸ਼ੀ ਤਸਵੀਰ ਖਿੱਚੀ ਗਈ ਹੈ ਅਤੇ ਮੇਰਾ ਦਿਲ ਆਦਰਸ਼ੀ ਗੱਲਾਂ ਵਲ ਬਹੁਤ ਖਿਚਿਆ ਜਾਂਦਾ ਹੈ ਏਸ ਲਈ ਮੈਂ ਤਾਂ ਇਹਨੂੰ ਬੜੀ ਮਨੋਹਰ ਤੇ ਕੀਮਤੀ ਪੁਸਤਕ ਸਮਝਦਾ ਹਾਂ।

ਪੰਜਾਬ ਦੇ ਇਹ ਚੰਗੇ ਭਾਗ ਹਨ ਕਿ ਆਪ ਵਰਗੇ ਨੌਜਵਾਨ ਲਿਖਾਰੀ ਇਸ ਸੂਬੇ ਵਿਚ ਪੈਦਾ ਹੋ ਰਹੇ ਹਨ। ਜੇ ਮੈਂ ਆਪ ਦੀ ਇਸ ਉਤਮ ਕੰਮ ਵਿਚ ਕਿਸੇ ਤਰ੍ਹਾਂ ਦੀ ਸੇਵਾ ਕਰ ਸਕਾਂ ਤਾਂ ਆਪਣੀ ਚੰਗੀ ਕਿਸਮਤ ਸਮਝਾਂਗਾ।...........

ਮੈਂ ਪੰਜਾਬੀ ਪੜ੍ਹੇ ਹਰ ਇਕ ਇਸਤ੍ਰੀ ਮਰਦ ਦੀ ਸੇਵਾ ਵਿਚ ਬੇਨਤੀ ਕਰਾਂਗਾ ਕਿ ਉਹ ਇਸ ਉਤਮ ਡਰਾਮੇ ਨੂੰ ਜ਼ਰੂਰ ਪੜ੍ਹਕੇ ਲਾਭ ਉਠਾਉਣ ਅਤੇ ਨੌਜਵਾਨ ਲਿਖਾਰੀ ਦਾ ਹੌਂਸਲਾ ਵਧਾਉਣ।

ਆਪਦਾ ਸ਼ੁਭ ਚਿੰਤਕ ਨਿਰੰਜਨ ਸਿੰਘ

# ਇਕ ਹੋਰ ਰਾਏ

ਜੋ ਸ੍ਰੀ ਮਾਨ ਬਾਵਾ ਹਰਕਿਸ਼ਨ ਸਿੰਘ ਸਾਹਿਬ ਐਮ. ਏ.
ਪ੍ਰਿੰਸੀਪਲ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲਾ
ਨੇ ਏਸ ਕਿਤਾਬ ਬਾਬਤ ਲਿਖੀ ਏ

(ਤਰਜਮਾ)

ਚੰਦਰ ਗੁਪਤ ਮੌਰਯਾ ਡਰਾਮੇ ਦੇ ਲਿਖਾਰੀ ਜੀ ਤਿੰਨ ਜ਼ਬਾਨਾਂ (ਪੰਜਾਬੀ, ਉਰਦੂ ਤੇ ਹਿੰਦੀ) ਵਿਚ ਇਕ ਬੜੀ ਹੀ ਸੁਆਦੀ ਤੇ ਦਿਲਾਂ ਤੇ ਡੂੰਘਾ ਅਸਰ ਪਾਣ ਵਾਲੀ ਕਿਤਾਬ ਲਿਖ ਸਕਣ ਲਈ ਵਧਾਈ ਦੇ ਹੱਕਦਾਨ ਨੇ।

ਡਰਾਮੇ ਦਾ ਮਜ਼ਮੂਨ ਹੈ ਤੇ ਬੜੇ ਪੁਰਾਣੇ ਜ਼ਮਾਨੇ ਦੀ ਬਾਬਤ, ਪਰ ਅਜ ਕਲ ਤੇ ਵੀ ਖ਼ੂਬ ਢੁਕਦਾ ਏ। ਦੇਸ਼ ਨਾਲ ਬਹੁਤ ਜ਼ਿਆਦਾ ਪਿਆਰ, ਸਭ ਕੌਮਾਂ ਦਾ ਆਪਸ ਵਿਚ ਮਿਤ੍ਰ ਬਣ ਕੇ ਮੇਲ-ਜੋਲ ਪੈਦਾ ਕਰਨਾ, ਇਸਤ੍ਰੀਆਂ ਦੀ ਸੁਸਾਇਟੀ ਵਿਚ ਪੂਰੀ ੨ ਇੱਜ਼ਤ ਤੇ ਓਹਨਾਂ ਨੂੰ ਮਰਦਾਂ ਜਿੰਨੀ ਅਜ਼ਾਦੀ, ਹਰ ਜੀਵ-ਮਾਤਰ ਦਾ ਇਕ ਦੂਜੇ ਨਾਲ ਪੂਰਾ ਪੂਰਾ ਇਨਸਾਫ਼, ਇਹ ਸਭ ਗੱਲਾਂ ਅਜ ਕਲ ਦੀ ਕਾਢ ਨੇ, ਪਰ ਕਿੜਾ

ਦਿਲ ਖ਼ੁਸ਼ ਹੋਂਦਾ ਏ, ਇਹ ਵੇਖ ਕੇ ਕਿ ਲਿਖਾਰੀ ਜੀ ਨੇ ਬੜੇ ਈ ਸੁਆਦੀ ਤ੍ਰੀਕੇ ਨਾਲ ਦਿਖਾ ਦਿਤਾ ਏ ਕਿ ਬਹੁਤ ਪੁਰਾਣੇ ਜ਼ਮਾਨੇ ਦੇ ਹਿੰਦੁਸਤਾਨੀਆਂ ਵਿਚ ਅਜ ਕਲ ਦੀਆਂ ਇਹ ਵਧੀਆ ਤੋਂ ਵਧੀਆ ਸਿਫ਼ਤਾਂ ਸਭ ਮੌਜੂਦ ਸਨ । ਇਹ ਕੰਮ ਬੜਾ ਈ ਨਾਜ਼ੁਕ ਸੀ, ਪਰ ਲਿਖਾਰੀ ਜੀ ਨੇ ਇਹਨੂੰ ਬੜੀ ਕਾਮਯਾਬੀ ਨਾਲ ਨਜਿਠਿਆ ਏ, ਏਸ ਲਈ ਉਹ ਪਬਲਿਕ ਦੀ ਪੂਰੀ ਕਦਰਦਾਨੀ ਦੇ ਹੱਕਦਾਰ ਨੇ ।

ਗੁਜਰਾਂਵਾਲਾ
੧੫. ੧. ੪੨.

ਬਾਵਾ ਹਰਕਿਸ਼ਨ ਸਿੰਘ

# ਪਰਵੇਸ਼

ਅਸੀ ਅਪਣੇ ਮਿਤ੍ਰ ਸ: ਸੁਖਰਾਜ ਸਿੰਘ ਜੀ ਰਚਿਤ ਨਾਟਕ "ਚੰਦ੍ਰ ਗੁਪਤ ਮੌਰੀਯਾ" ਦਾ ਖਰੜਾ ਪੜ੍ਹਿਆ ਹੈ। ਸਾਨੂੰ ਨਾਟਕ ਕਲਾ ਦੀ ਕੋਈ ਖ਼ਾਸ ਪਰਖ ਨਹੀਂ, ਏਸ ਲਈ ਸਾਡੇ ਲਈ ਇਹ ਕਹਿਣਾ ਮੁਸ਼ਕਲ ਏ ਕਿ ਨਾਟਕ ਕਰਤਾ ਇਸ ਹੁਨਰ ਦੇ ਨੁਕਤਾ-ਨਿਗਾਹ ਤੋਂ ਕਿਥੋਂ ਤਕ ਸਫ਼ਲ ਯਾ ਅਸਫ਼ਲ ਰਹੇ ਹਨ। ਸਾਨੂੰ ਬਹੁਤਾ ਵਾਸਤਾ ਪੁਸਤਕ ਦੇ ਪਲਾਟ ਦੇ ਕੇਂਦ੍ਰੀ ਤੇ ਦੂਜੇ ਸੰਬੋਧਕ ਖ਼ਿਆਲਾਂ ਤੇ ਏਸ ਦੀ ਜ਼ਬਾਨਦਾਨੀ ਨਾਲ ਏ।

ਨਾਟਕ-ਕਰਤਾ ਪੰਜਾਬ ਯੂਨੀਵਰਸਿਟੀ ਦੇ ਗ੍ਰੈਜੂਏਟ ਤੇ ਖ਼ਾਲਸਾ ਹਾਈ ਸਕੂਲ ਗੁਜਰਾਂਵਾਲਾ ਵਿਚ ਹਿੰਦ ਇਤਿਹਾਸ ਦੇ ਕਈ ਸਾਲਾਂ ਤੋਂ ਅਧਿਆਪਕ ਚਲੇ ਆ ਰਹੇ ਨੇ। ਆਪ ਨੂੰ ਇਤਿਹਾਸ-ਵਿਦਿਆ ਤੇ ਓਸ ਦੇ ਮੁਤਾਲਿਆ ਨਾਲ ਖ਼ਾਸ ਉਨਸ ਏ, ਆਪ ਦੀ ਪੁਸਤਕ ਦਾ ਪਲਾਟ ਇਕ ਇਤਿਹਾਸਕ ਪਲਾਟ ਹੈ। ਆਪ ਨੇ ਆਪਣੀ ਸੰਕਲਪ-ਸ਼ਕਤੀ (ਇਮੈਜੀਨੇਸ਼ਨ) ਨਾਲ ਚੰਦ੍ਰ ਗੁਪਤ ਮੌਰਯਾ ਦੇ ਸਮੇਂ ਦੀ ਇਕ ਸੰਛੇਪ ਜਹੀ ਘਟਨਾ ਦੇ ਭਾਵ ਨੂੰ ਲੈ ਕੇ ਓਸ ਨੂੰ ਬੜਾ ਹੀ ਮਨੋਹਰ ਰੂਪ ਦੇ ਦਿਤਾ ਹੈ। ਲਗਾਤਾਰ ਦੋ ਸਾਲ ਤਕ ਬਰਾਬਰ

ਇਹ ਪਲਾਟ ਤੇ ਇਸ ਦੇ ਸੀਨਾਂ ਦੀ ਇਹ ਤਸਵੀਰ ਕਰਤਾ ਦੇ ਦਮਾਗ਼-ਸਟੂਡੀਓ ਵਿਚ ਤਿਆਰ ਹੋਂਦੀ ਰਹੀ ਤੇ ਆਖ਼ਰ ਇਸ ਸ਼ਕਲ ਵਿਚ ਸਾਡੇ ਸਾਹਮਣੇ ਪੇਸ਼ ਹੋ ਰਹੀ ਏ। ਕੁਦਰਤੀ ਗਲ ਏ ਕਰਤਾ ਨੇ ਇਸ ਲੰਮੇ ਅਰਸੇ ਵਿਚ ਆਪਣੇ ਕਈ ਇਕ ਮਨੋਹਰ ਤੇ ਅਨੂਠੇ ਵਿਚਾਰ-ਰੰਗਾਂ ਨਾਲ ਇਸ ਨੂੰ ਵਧ ਤੋਂ ਵਧ ਸੁੰਦਰ ਬਨਾਣ ਵਿਚ ਕੋਈ ਕਸਰ ਬਾਕੀ ਨਹੀਂ ਰਖੀ।

ਇਤਿਹਾਸਕ ਪਲਾਟ ਦਾ ਕੇਂਦਰੀ ਖ਼ਿਆਲ ਦੇਸ਼-ਭਗਤੀ ਤੇ ਸੁਤੰਤ੍ਰਤਾ ਦਾ ਪਿਆਰ ਹੈ। ਸਕੰਦਰ ਦੇ ਹਿੰਦੁਸਤਾਨ ਦੇ ਹਮਲੇ ਤੋਂ ਥੋੜਾ ਚਿਰ ਬਾਅਦ ਕਿਵੇਂ ਦੇਸ਼ ਵਿਚ ਸੁਤੰਤ੍ਰਤਾ ਦੀ ਪ੍ਰਾਪਤੀ ਲਈ ਇਕ ਪ੍ਰੀਵਰਤਨ ਦੀ ਲਹਿਰ ਪੈਦਾ ਹੋਈ ਤੇ ਕਿਵੇਂ ਚੰਦ੍ਰ ਗੁਪਤ ਮੋਰਯਾ ਤੇ ਆਪ ਦੇ ਹੋਰ ਦੇਸ਼-ਭਗਤ ਸਾਥੀਆਂ ਨੇ ਹਿੰਦੁਸਤਾਨ ਦੀ ਜਨਤਾ ਦੀ ਅਗਵਾਈ ਕਰ ਕੇ ਵਦੇਸ਼ੀਆਂ ਦੀ ਹਕੂਮਤ ਤੋਂ ਦੇਸ਼ ਨੂੰ ਅਜ਼ਾਦ ਕਰਾਇਆ। ਇਸ ਘਟਨਾ ਨੂੰ ਦੇਸ਼-ਭਗਟੀ ਦੇ ਬੜੇ ਸੋਹਣੇ ਰੂਪ ਵਿਚ ਸਾਡੇ ਸਾਹਮਣੇ ਪੇਸ਼ ਕੀਤਾ ਗਿਆ ਹੈ । ਮਹਾਰਾਜਾ ਚੰਦਰ ਗੁਪਤ, ਪੰਡਤ ਚਾਣਕ, ਇਕ ਮਹਾਤਮਾ ਜੀ, ਇਕ ਦੋ ਵਦੇਸ਼ੀਆਂ ਤੇ ਹੋਰ ਇਤਿ-ਹਾਸਕ ਪਾਤਰਾਂ ਦੇ ਦੇਸ਼-ਭਗਤੀ ਦੇ ਡੂੰਘੇ ਵਲਵਲੇ, ਆਜ਼ਾਦੀ ਲਈ ਉਹਨਾਂ ਦੀ ਤੜਪ, ਤਿਆਗ ਤੇ ਕੁਰਬਾਨੀ ਦੇ ਭਾਵ ਅਪਣੇ ਆਪ ਵਿਚ ਬੇਮਿਸਾਲ ਹਨ । ਇਹਨਾਂ ਦੇ ਪੜ੍ਹਨ ਮਾਤਰ ਨਾਲ ਦੇਸ਼-ਭਗਤੀ ਤੇ ਦੇਸ਼-ਸੇਵਾ ਦਾ ਡੂੰਘਾ ਭਾਵ ਮਨ ਵਿਚ ਸੁਤੇ-ਸਿਧ ਪੈਦਾ ਹੁੰਦਾ ਹੈ

ਜਿਥੇ ਆਪ ਨੇ ਅਪਣੇ ਓਸ ਸਮੇਂ ਦੇ ਬਜ਼ੁਰਗਾਂ ਦੀ ਇਸ ਦੇਸ਼ ਭਗਤੀ ਦਾ ਜ਼ਿਕਰ ਕੀਤਾ ਏ ਕਿ ਵਦੇਸ਼ੀ ਹਕੂਮਤ ਦੀ ਗੁਲਾਮੀ ਲਈ ਉਹਨਾਂ ਦੇ ਦਿਲਾਂ ਵਿਚ ਕਿਤਨੀ ਘ੍ਰਿਣਾਂ ਸੀ ਓਥੇ ਦੇਸ਼ ਭਗਤੀ ਦੇ ਛੋਟੇ ਦਾਇਰੇ ਤੋਂ ਟੱਪ ਕੇ ਆਪ ਨੇ ਇਹ ਕੌਮਾਂਤ੍ਰੀ ਖਿਆਲ ਵੀ ਦਿਤਾ ਹੈ ਕਿ ਮਨੁਖਾਂ

ਜਾਤੀ ਯਾ ਸਾਰੇ ਸੰਸਾਰ ਦੀ ਵਡੇਰੀ ਸਾਂਝ ਦੇ ਭਾਵ ਤੋਂ ਵੀ ਓਹ ਬੇ ਖਬਰ ਨਹੀਂ ਸਨ।

ਸਕੰਦਰ ਦਾ ਇਕ ਜਰਨੈਲ ਹਿੰਦੁਸਤਾਨ ਤੇ ਹਮਲਾ ਕਰਦਾ ਹੈ। ਮਹਾਰਾਜ ਚੰਦ੍ਰ ਗੁਪਤ ਤੋਂ ਬੁਰੀ ਤ੍ਰਾਂ ਹਾਰ ਖਾਂਦਾ ਹੈ ਇਸ ਤੋਂ ਉਪ੍ਰੰਤ ਆਪਸ ਵਿਚ ਘ੍ਰਿਣਾ ਦੇ ਭਾਵ ਕਾਇਮ ਰਹਿਣ ਦੀ ਥਾਂ ਇਸ ਸ਼ਕਲ ਵਿਚ ਕੌਮਾਂਤ੍ਰੀ ਸਾਂਝ ਪੈਦਾ ਕਰ ਲਈ ਜਾਂਦੀ ਏ ਕਿ ਸਲੂਕਸ ਅਪਣੀ ਲੜਕੀ ਦੀ ਸ਼ਾਦੀ ਚੰਦ੍ਰ ਗੁਪਤ ਨਾਲ ਤੇ ਚੰਦ੍ਰ ਗੁਪਤ ਅਪਣੀ ਭੈਣ ਸੀਤਾ ਦਾ ਰਿਸ਼ਤਾ ਇਕ ਯੂਨਾਨੀ ਜਰਨੈਲ ਮੈਗਸਥੇਨੀਜ਼ ਨਾਲ ਕਰ ਦੇਂਦਾ ਹੈ। ਇਸ ਤ੍ਰਾਂ ਦੇਸ਼ ਤੇ ਨਸਲ ਦੀਆਂ ਕੰਧਾਂ ਤੋੜ ਕੇ ਇਕ ਸਰਬ ਸੰਸਾਰ ਸਾਂਝ ਦਾ ਨਕਸ਼ਾ ਪੇਸ਼ ਕੀਤਾ ਗਿਆ ਹੈ।

ਨਾਟਕ ਵਿਚ ਇਸਤ੍ਰੀ ਜਾਤੀ ਦੇ ਸਤਕਾਰ ਤੇ ਸਮਾਨ ਅਧਕਾਰਾਂ ਦਾ ਵੀ ਸੋਹਣਾ ਚਿਤਰ ਪੇਸ਼ ਕੀਤਾ ਗਿਆ ਏ ਇਤਹਾਸ ਦਸਦਾ ਏ ਮਹਾਰਾਜਾ ਚੰਦ੍ਰ ਗੁਪਤ ਦੇ ਸਮੇਂ ਸਾਡੇ ਦੇਸ਼ ਵਿਚ ਇਸਤ੍ਰੀ ਜਾਤੀ ਦਾ ਦਰਜਾ ਬੜਾ ਉਚਾ ਸਮਝਿਆ ਜਾਂਦਾ ਸੀ ਓਹ ਆਚਰਨ ਦੀਆਂ ਪਵਿਤ੍ਰ, ਬੜੀਆਂ ਵਿਦਵਾਨ ਤੇ ਬਹਾਦਰ ਹੋਇਆ ਕਰਦੀਆਂ ਸਨ ਏਹੋ ਜਿਹੀਆਂ ਇਸਤ੍ਰੀਆਂ ਦੇ ਨਮੂਨੇ ਵੀ ਪੁਸਤਕ ਵਿਚ ਕਾਫ਼ੀ ਦਖਾਏ ਗਏ ਹਨ। ਸੀਤਾ ਜਹੀਆਂ ਇਸਤ੍ਰੀਆਂ ਪਾਰਥੀਆ ਵਿਚ ਸਫੀਰ ਬਣਾ ਕੇ ਭੇਜੀਆਂ ਜਾਂਦੀਆਂ ਹਨ। ਦੇਸ ਵਿਚੋਂ ਗੁਲਾਮੀ ਦੂਰ ਕਰਨ ਦਾ ਪ੍ਰਚਾਰ ਤੇ ਹੋਰ ਹਰ ਕਿਸਮ ਦੇ ਉਦਮ ਕਰਨ ਵਿਚ ਵਧ ਤੋਂ ਵਧ ਹਿੱਸਾ ਲੈਂਦੀਆਂ ਦਿਖਾਈ ਦੇਂਦੀਆਂ ਹਨ।

ਹਿੰਸਾ ਤੇ ਅਹਿੰਸਾ ਸਾਡੇ ਦੇਸ਼ ਦੇ ਇਕ ਡੂੰਘੇ ਤੇ ਪੇਚੀਦਾ ਜਹੇ ਬਣ ਗਏ ਮਸਲੇ ਉਤੇ ਵੀ ਨਾਟਕ ਕਰਤਾ ਨੇ ਚੰਗੀ ਤੇ ਲਾਭਦਾਇਕ ਰੌਸ਼ਨੀ ਪਾਈ ਹੈ। ਮਹਾਰਾਜਾ ਚੰਦ੍ਰ ਗੁਪਤ ਦੇ ਸਮੇਂ ਮਹਾਤਮਾ ਬੁਧ ਦੀ

ਅਹਿੰਸਾਤਮਕ ਤਾਲੀਮ ਦਾ ਦੇਸ਼ ਵਿਚ ਚੰਗਾ ਜ਼ੋਰ ਸੀ। ਸਲੂਕਸ ਦੇ ਹਿੰਦ ਉਤੇ ਹਮਲਾ ਕਰਨ ਸਮੇਂ ਓਸ ਸਮੇਂ ਦੇ ਇਕ ਮਹਾਤਮਾ ਮਹਾਰਾਜਾ ਚੰਦ੍ਰ ਗ਼ੁਪਤ ਤੇ ਉਸਦੇ ਸਾਥੀਆਂ ਨੂੰ ਹਥਿਆਰ ਬੰਦ ਹੋਕੇ ਦੇਸ਼ ਦੀ ਰਖਿਆ ਕਰਨ ਤੋਂ ਵਰਜਦੇ ਨੇ। ਪਰ ਓਹ ਮਹਾਤਮਾ ਜੀ ਦੀ ਸ਼ਖਸੀਅਤ ਦੀ ਵਧ ਤੋਂ ਵਧ ਇੱਜ਼ਤ ਕਰਦੇ ਹੋਏ ਵੀ ਆਪ ਦੇ ਇਸ ਖਿਆਲ ਨਾਲ ਸਹਿਮਤ ਨਹੀਂ ਹੋਂਦੇ ਤੇ ਹਾਲਾਤ ਦੀ ਮਜਬੂਰੀ ਦੇ ਸਬੱਬ ਜੰਗ ਵਿਚ ਸ਼ਾਮਲ ਹੋ ਕੇ ਵਿਜੈ ਪ੍ਰਾਪਤ ਕਰਨੀ ਜ਼ਰੂਰੀ ਸਮਝਦੇ ਹਨ। ਪਰ ਜੰਗ ਕਰਦਿਆਂ ਹੋਇਆਂ ਵੀ ਅਹਿੰਸਾ ਦੇ ਭਾਵ ਨੂੰ ਇਸ ਸ਼ਕਲ ਵਿਚ ਕਾਇਮ ਰਖਦੇ ਨੇ ਕਿ ਲੋੜ ਤੋਂ ਵਧ ਕੋਈ ਇਕ ਵੀ ਮਨੁਖੀ ਜਾਨ ਅਪਣੇ ਯਾ ਵਿਰੋਧੀ ਦਲ ਦੀ ਅਜਾਈਂ ਜ਼ਾਇਆ ਨ ਹੋਨ ਦਿਤੀ ਜਾਏ। ਭਜਦੇ ਵੈਰੀ ਉਤੇ ਵਾਰ ਕਰਨਾ ਪਾਪ ਸਮਝਿਆ ਜਾਂਦਾ ਹੈ।

ਨਾਟਕ ਦੀ ਬੋਲੀ, ਬੋਲ ਚਾਲ ਵਿਚ ਆਉਣ ਵਾਲੀ ਕੁਦਰਤੀ ਤੇ ਸਰਲ ਪੰਜਾਬੀ ਹੈ। ਨਾਟਕ ਦੇ ਪਾਤਰਾਂ ਦੀ ਬੋਲੀ ਦਾ ਪਰਵਾਹ ਕੁਦਰਤੀ ਤੇ ਸੁਭਾਵਕ ਹੋਣਾ ਜ਼ਰੂਰੀ ਏ, ਏਸ ਨਿਯਮ ਨੂੰ ਕਿਸੇ ਥਾਂ ਵੀ ਨਜਰੋਂ ਓਹਲੇ ਨਹੀਂ ਕੀਤਾ ਗਿਆ।

ਪੁਸਤਕ ਵਿਚ ਤਰੁਟੀਆਂ ਵੀ ਹੋਨਗੀਆਂ ਕਿਹੜੀ ਪੁਸਤਕ ਇਹਨਾਂ ਤੋਂ ਬਿਲਕੁਲ ਖਾਲੀ ਹੁੰਦੀ ਯਾ ਹੋ ਸਕਦੀ ਏ ਪਰ ਅਸਾਂ ਇਸ ਪੁਸਤਕ ਨੂੰ ਕੇਵਲ ਕਦਰ ਦਾਨੀ ਦੀ ਨਜ਼ਰ ਨਾਲ ਪੜ੍ਹਿਆ ਏ ਤੇ ਜਾਨ ਬੁਝ ਕੇ ਗਲਤੀਆਂ ਵੇਖਣ ਵਲ ਨਜ਼ਰ ਜਾਣ ਹੀ ਨਹੀਂ ਦਿਤੀ।

ਸਾਡੀ ਇਹ ਦਿਲੀ ਇਛਾ ਹੈ ਕਿ ਇਹ ਪੁਸਤਕ ਵਧ ਤੋਂ ਵਧ ਪੰਜਾਬੀ ਪਾਠਕਾਂ ਦੇ ਹਥ ਵਿਚ ਪਹੁੰਚੇ ਉਹਨਾਂ ਦੇ ਦਿਲ ਅੰਦਰ ਦੇਸ਼

ਪਿਆਰ ਤੇ ਸੇਵਾ ਦੀ ਲਗਨ ਉਛ ਲਾ ਲਵੇ ਤੇ ਪੁਸਤਕ ਕਰਤਾ ਦੀ ਮਿਹਨਤ ਸਫਲ ਹੋਵੇ।

ਪੰਜਾਬੀ ਵਿਚ ਨਾਟਕਾਂ ਦੀ ਕਾਫ਼ੀ ਘਾਟ ਹੈ। ਏਸ ਨੁਕਤਾ ਨਿਗਾਹ ਤੋਂ ਵੀ ਇਹ ਪੁਸਤਕ ਕਾਫ਼ੀ ਲਾਭਦਾਇਕ ਖਿਆਲ ਕਰਨੀ ਚਾਹੀਦੀ ਏ।

ਨਰੈਣ ਸਿੰਘ ਐਮ. ਏ. ਵਾਈਸ<br>ਪ੍ਰਿੰਸੀਪਲ ਜੀ. ਐਨ. ਖਾਲਸਾ<br>ਕਾਲਜ ਗੁਜਰਾਂਵਾਲਾ

ਗਿ: ਹਰੀ ਸਿੰਘ ਬੀ. ਏ.<br>ਸੀਨਅਰ ਧਾਰਮਕ ਮਾਸਟਰ<br>ਖਾ: ਹਾ: ਸਕੂਲ ਗੁਜਰਾਂਵਾਲਾ

# ਸ਼ੁਕਰੀਆ

ਏਸ ਕਿਤਾਬ ਦੀ ਲਿਖਾਈ ਕਰਨ ਵਿਚ ਮੈਨੂੰ ਮੇਰੀ ਇਕ ਸਟੂਡੈਂਟ ਦੀ ਨਿੱਕੀ ਭੈਣ ਇੰਦ੍ਰ ਜੀਤ ਨੇ ਬੜੀ ਮਦਦ ਦਿਤੀ ਏ। ਮੇਰਾ ਖ਼ਿਆਲ ਏ ਉਸਦੇ ਉਦਮ ਤੇ ਮਦਦ ਬਿਨਾਂ ਮੈਂ ਇਹ ਕਿਤਾਬ ਖੌਰੇ ਕਦੀ ਵੀ ਨ ਲਿਖਦਾ, ਸੋ ਸਭ ਤੋਂ ਬਹੁਤਾ ਮੈਂ ਉਸ ਦਾ ਮਸ਼ਕੂਰ ਆਂ।

ਮੇਰੇ ਮਿਤ੍ਰ ਸ: ਗਿਆਨ ਸਿੰਘ ਜੀ ਪੀ. ਟੀ. ਆਈ. ਰੋਜ਼ ਆ ਕੇ ਓਸ ਦਿਨ ਦਾ ਲਿਖਿਆ ਪੜ੍ਹ ਕੇ ਮੇਰਾ ਐਨਾ ਹੌਸਲਾ ਵਧਾ ਜਾਂਦੇ ਸਨ ਕਿ ਕਈ ਵਾਰੀ ਜਦੋਂ ਮੇਰਾ ਦਿਲ ਲਿਖਣ ਤੇ ਨਹੀਂ ਵੀ ਸੀ ਕਰਦਾ ਮੈਂ ਮਨ ਮਾਰ ਕੇ ਸਿਰਫ਼ ਏਸ ਲਈ ਈ ਲਿਖ ਛਡਦਾ ਸਾਂ ਕਿ ਉਹ ਆਉਣਗੇ ਤੇ ਕੀਹ ਸੁਨਾਵਾਂਗਾ ਨੇ। ਸੋ ਓਹਨਾਂ ਦਾ ਵੀ ਮੈਂ ਬੜਾ ਈ ਮਸ਼ਕੂਰ ਆਂ।

ਮਿਸੇਜ਼ ਸੁਖਰਾਜ ਸਿੰਘ ਨੂੰ ਵੀ ਮੇਰੇ ਏਸ ਕਤਾਬ ਲਿਖਣ ਨਾਲ ਬੜੀ ਕਾਫੀ ਖੇਚਲ ਕਰਨੀ ਪੈਂਦੀ ਸੀ, ਸੋ ਉਨ੍ਹਾਂ ਦਾ ਸ਼ੁਕਰੀਆ ਵੀ ਅਦਾ ਕਰ ਦੇਣਾ ਈ ਸ਼ਰਾਫ਼ਤ ਏ।

# ਪਾਤਰ

| | |
|---|---|
| ਚੰਦ੍ਰ ਗੁਪਤ ਮੌਰਯਾ | ਇਕ ਕੰਵਰ |
| ਮਹਾਤਮਾ ਜੀ | ਇਕ ਦੇਸ਼-ਭਗਤ ਸਾਧੂ |
| ਪੰਡਤ ਚਾਣੱਕ | ਇਕ ਦੇਸ਼-ਭਗਤ |
| ਸਲੂਕਸ | ਪਾਰਥੀਆ ਦਾ ਯੂਨਾਨੀ ਬਾਦਸ਼ਾਹ |
| ਮੈਗ | ਇਕ ਯੂਨਾਨੀ ਜਰਨੈਲ |
| ਦਰਬਾਨ | ਇਕ ਯੂਨਾਨੀ ਨੌਕਰ |

ਪੰਡਤ ਜੀ ਦੇ ਸਾਥੀ, ਸਪਤ ਸੰਧੂ ਦਾ ਰਾਜਾ, ਇਕ ਜਰਨੈਲ, ਸਪਾਹੀ, ਪਿਆਦੇ, ਚੋਬਦਾਰ, ਨੌਕਰ-ਚਾਕਰ

| | |
|---|---|
| ਸੀਤਾ | ਚੰਦ੍ਰ ਗੁਪਤ ਦੀ ਧਰਮ ਦੀ ਭੈਣ |
| ਹੈਲਣ | ਸਲੂਕਸ ਬਾਦਸ਼ਾਹ ਦੀ ਧੀ |

ਸੀਤਾ ਦੀਆਂ ਸਹੇਲੀਆਂ, ਹੈਲਣ ਦੀ ਸਹੇਲੀ

# ਐਕਟ ਪਹਿਲਾ

## ਸੀਨ ਪਹਿਲਾ

(ਜੰਗਲ)

[ਇਕ ਨੌਜੁਆਨ ਆਦਮੀ ਇਕ ਸਾਧੂ ਮਹਾਤਮਾ ਦੇ ਸਾਹਮਣੇ ਖਲੋਤਾ ਏ ਮਹਾਤਮਾ ਜੀ ਦਾ ਜਿਸਮ ਬੜਾ ਕਮਜ਼ੋਰ, ਕਦ ਛੋਟਾ, ਉਮਰ ਸਤਰ ਬਹੱਤਰ ਵਰ੍ਹੇ, ਮੂੰਹ ਦੰਦਾਂ ਤੋਂ ਖਾਲੀ, ਸਾਹਮਣੇ ਚਰਖਾ, ਪਿਛੇ ਕੁਟੀਆ, ਉਂਗਲੀ ਮੂੰਹ ਤੇ ਰੱਖੀ ਕੁਝ ਸੋਚ ਰਹੇ ਨੇ, ਇਕ ਹਰਨ ਕੋਲ ਬੈਠਾ ਹੌਂਕ ਰਿਹਾ ਏ]

ਨੌਜਵਾਨ--ਮੈਨੂੰ ਪਤਾ ਨਹੀਂ ਸੀ ਇਹ ਹਰਨ ਤੁਹਾਡਾ ਪਾਲਤੂ ਏ, ਨਹੀਂ ਤੇ ਮੈਂ ਕਦੀ ਨਾ ਇਹਦਾ ਪਿਛਾ ਕਰਦਾ।

ਮਹਾਤਮਾ--ਮੈਨੂੰ ਹਰਨ ਪਾਲਣ ਦੀ ਵੇਲ ਪਈ ਏ ਉਂਝ ਵਚੇਰਾ ਡਰਦਾ ਮਾਰਾ ਹਫ ਕੇ ਮੇਰੀ ਝੋਲੀ 'ਚ ਆ ਡਿਗੈ।

ਨੌਜਵਾਨ--ਫੇਰ ਮੈਂ ਫੜ ਲਾਂ ਸੂ ?

ਮਹਾਤਮਾ--ਕਿਉਂ ?

ਨੌਵਜਾਨ--ਮਗਰ ਭਜ ਭਜ ਕੇ ਮਰ ਗਿਆਂ ਮਸਾਂ ਕਿਤੇ ਜਾ ਕੇ ਡਾਹ ਦਿਤੀ ਸੂ ।

ਮਹਾਤਮਾ--ਧੱਕੇ ਨਾਲ ਲੈ ਲਵੇ, ਕਾਕਾ ਜੀ, ਤੇ ਗਲ ਦੂਸਰੀ ਏ, ਮੇਰੀ ਵਾਹ ਚਲੇ ਤੇ ਮੈਂ ਤੇ ਨਹੀਂ ਨ ਦੇਂਦਾ ਹੁਨ ਏਹ ।

ਨੌਜਵਾਨ--ਕੋਈ ਗਲ ਨਹੀਂ ਤੁਹਾਡਾ ਆਖਾ ਤੇ ਨਹੀਂ ਨਾ ਮੋੜਨਾ ਅਸੀ ਹੋਰ ਫੜ ਲਾਂਗੇ ।

ਮਹਾਤਮਾ ਜੀ--ਹੋਰ ਫੜਣਾ ਈ, ਵੀਰਾ, ਤੇ ਈਹੋ ਫੜ ਲੈ ਇਹ ਕੋਈ ਮੇਰਾ ਵੱਖਰਾ ਜਾਨੂੰ ਏ !......ਮੈਂ ਏਸ ਵੇਲੇ ਇਹ ਸੋਚ ਰਿਹਾਂ ਕਿ ਤੇਰੇ ਵਰਗਾ ਸੋਹਣਾ ਜੁਆਨ ਮੈਂ ਆਪਣੀ ਉਮਰ ਵਿਚ ਨਹੀਂ ਡਿਠਾ, ਪਿੰਡੇ ਦਾ ਵੀ ਤੂੰ ਚੰਗਾ ਤਗੜਾ ਲਗਣੈਂ, ਸੁਭਾ ਦਾ ਵੀ ਵਾਹਵਾ ਮਿਠੈਂ, ਦਿਲ ਦਾ ਵੀ ਨੇਕ ਜਾਪਣੈਂ ਜੋ ਇਕ ਮਾੜੇ ਜਹੇ ਫਕੀਰ ਦੇ ਆਖੇ ਅਪਣਾ ਸ਼ਕਾਰ ਛਡਣ ਨੂੰ ਤਿਆਰ ਏਂ ਸਿਆਨਪ ਵੀ ਤੇਰੀਆਂ ਗਲਾਂ ਤੋਂ ਸਾਫ਼ ਪਈ ਦਿਸਦੀ ਏ ਹਾਂ ਮੈਂ ਇਹ ਪਿਆ ਸੋਚਣਾਂ ਕਿ ਕੀਹ ਤੇਰੇ ਵਰਗੇ ਬੰਦਿਆਂ ਨੂੰ ਵੀ ਹਰਨ ਮਾਰਣ ਬਿਨਾਂ ਕੋਈ ਕੰਮ ਨਹੀਂ ।

ਨੌਜਵਾਨ--ਕੰਮ ਕੀਹ ਹੋਣੈਂ ? ਮੈਂ ਇਕ ਕੰਵਰ ਆਂ ਕੰਵਰਾਂ ਨੂੰ ਖਾਨ ਪੀਣ ਸੌਣ ਤੇ ਸ਼ਕਾਰ ਖੇਡਣ ਬਿਨਾਂ ਕੀਹ ਕੰਮ ਹੋ ਸਕਦੈ ?

[ਸਾਹਮਣਿਓਂ ਇਕ ਪੰਜਾਹ ਕੁ ਵਰ੍ਹਿਆਂ ਦਾ ਆਦਮੀ ਜੀਹਦਾ ਰੰਗ ਬੜਾ ਗੋਰਾ, ਜਿਸਮ ਬੜਾ ਫੁਰਤੀਲਾ ਏ ਗਲ ਚਿਟੇ ਦੁਧ ਖਦਰ ਦਾ ਕੁੜਤਾ ਤੇ ਧੋਤੀ ਪਾਈ ਹੋਈ ਸੂ, ਆਉਂਦਾ ਏ ਤੇ ਮਹਾਤਮਾ ਜੀ ਦੇ ਗੋਡਿਆਂ ਨੂੰ ਹਥ ਲਾ ਕੇ ਸੁਖ ਸਾਂਦ ਪੁਛਦਾ ਤੇ ਦਸਦੈ]

(ਝਟ ਕੁ ਮਗਰੋਂ)

ਸਾਧੂ--ਪੰਡਤ ਜੀ, ਐਹ ਕੰਵਰ ਸਾਹਬ ਆਂਹਦੇ ਜੇ ਕਿ ਕੰਵਰਾਂ ਨੂੰ ਖਾਣ ਪੀਣ ਸੌਣ ਤੇ ਨਿਕੇ ਨਿਕੇ ਹਰਨ ਮਾਰਨ ਬਿਨਾ ਕੀਹ ਕੰਮ ਹੋ ਸਕਦੈ ?

ਪੰਡਤ ਜੀ--ਕੰਵਰ ਸਾਹਬ, ਤੁਹਾਡਾ ਮਤਲਬ ਏ ਕੰਵਰਾਂ ਨੂੰ ਕੰਮ ਲਭਦਾ ਨਹੀਂ ਕਿ ਓਹ ਕਰਦੇ ਨਹੀਂ ?

ਕੰਵਰ--ਮੈਨੂੰ ਸਾਰਿਆਂ ਦਾ ਨਹੀਂ ਪਤਾ, ਮੈਨੂੰ ਆਪ ਨੂੰ ਕੋਈ ਨਹੀਂ ਕੰਮ ਮੈਂ ਤੇ ਜਦੋਂ ਵੇਹਲ ਤੋਂ ਅਕ ਜਾਨਾਂ ਤੇ ਸ਼ਕਾਰ ਚੜ੍ਹ ਪੈਨਾਂ।

ਪੰਡਤ ਜੀ--ਵੇਹਲ ਤੋਂ ਅਕ ਜਾਂਦੇ ਓ ? ਹਛਾ ਸਚੀ ਕੰਵਰ ਸ਼ਾਹਬ ਮੈਂ ਤੁਹਾਡਾ ਨਾਂ ਪਤਾ ਤੇ ਪੁਛਿਆ ਈ ਨਹੀਂ, ਤੁਹਾਡਾ ਸ਼ੁਭ ਨਾਮ ?

ਕੰਵਰ--ਜੀ ਮੇਰਾ ਨਾਂ ਚੰਦਰ ਗੁਪਤ ਏ ਮੈਂ ਮਹਾਰਾਜਾ ਧੰਨਾਂ ਨੰਦ ਨੰਦਾ ਦਾ ਰਿਸ਼ਤੇਦਾਰ ਆਂ ਤੇ ਨਾਲੇ ਓਨਾਂ ਦਾ ਮੁਸਾਹਬ ਵੀ ਆਂ।

ਪੰਡਤ ਜੀ--ਵਾਹ ਵਾਹ ਧੰਨ ਭਾਗ ਨੇ ਦਰਸ਼ਨ ਹੋ ਗਏ ਨੇ ਮੈਂ ਅਗੇ ਤੁਹਾਡਾ ਜ਼ਿਕਰ ਸੁਣ ਚੁਕਿਆਂ। ਹਛਾ ਤੁਸੀ ਮਸਾਹਬ ਜੂ ਓ ਤੇ ਦਰਬਾਰ ਵਿਚ ਤੁਹਾਨੂੰ ਕਾਫੀ ਕੰਮ ਨਹੀਂ ਹੋਂਦਾ ?

ਚੰਦਰ--ਗਲ ਅਸਲ ਵਿਚ ਇਹ ਵੇ, ਪੰਡਤ ਜੀ, ਕਿ ਮਹਾਰਾਜ ਮੇਰੇ ਤੇ ਜਰਾ ਗੁਸੇ ਰਹਿੰਦੇ ਨੇਂ ਓਹ ਚਾਂਹਦੇ ਨੇ ਮੁਸਾਹਬਾਂ ਦੀ ਆਪਣੀ ਕੋਈ ਰਾਅ ਈ ਨ ਹੋਵੇ ਜੋ ਓਨ੍ਹਾਂ ਦੇ ਮੂੰਹ ਤੋਂ ਸਚ ਝੂਠ ਨਿਕਲੇ ਸਭ ਸਤ ਬਚਣ ਕਹੀ ਜਾਣ ਮੈਥੋਂ ਇਹ ਹੋ ਨਹੀਂ ਸਕਦਾ ਸੋ ਦਰਬਾਰ ਵਿਚ ਘਟ ਵਧ ਹੀ ਜਾਨਾਂ।

ਮਹਾਤਮਾ--ਪੰਡਤ ਜੀ, ਮੇਰੀ ਅਕਲ ਦਸਦੀ ਏ ਕਿ ਜਿਸ ਇਨਸਾਨ ਨੂੰ ਤੁਸੀਂ ਐਨੇ ਚਿਰ ਤੋਂ ਲਭਦੇ ਫਿਰਦੇ ਓ, ਉਹ ਤੁਹਾਨੂ ਮਿਲ ਪਿਐ।

ਪੰਡਤ ਜੀ––ਜਾਪਦਾ ਤੇ ਏਸੇ ਤਰ੍ਹਾਂ ਈ ਏ ਅਗੋਂ ਜੋ ਕਿਸਮਤ।

ਚੰਦਰ––ਕੁਝ ਸਾਡੇ ਪਿੜ ਪੱਲੇ ਵੀ ਪਾਓ ਨਾ। ਗਲ ਕੀਹ ਏ ? ਤੁਸੀ ਕੀਹ ਲਭਦੇ ਓ ਤੇ ਕੀਹ ਮਿਲ ਪਿਆ ਜੇ ?

ਪੰਡਤ ਜੀ––ਕੰਵਰ ਸਾਹਬ, ਅਸੀ ਦੋ ਡਾਕੂ ਆਂ ਤੇ ਕਿਸੇ ਚੰਗੇ ਤਗੜੇ ਬੰਦੇ ਨੂੰ ਲੁਟਣਾ ਚਾਂਹਦੇ ਸਾਂ ਸੋ ਤੁਸੀ ਮਿਲ ਪਏ ਓ।

ਕੰਵਰ––ਇਹ ਗਲ ਤੇ ਮੈਨੂੰ ਤੁਹਾਡਾ ਦੁਸ਼ਮਨ ਵੀ ਦਸਦਾ ਤੇ ਮੈਂ ਨਹੀਂ ਸੀ ਮਨਣੀ, ਤੁਸੀ ਕੋਈ ਹੋਰ ਗਲ ਬਨਾਓ।

ਪੰਡਤ ਜੀ––ਚੰਗਾ ਤੁਹਾਡੀ ਮਰਜੀ ਆਪੇ ਪਤਾ ਲਗ ਜਾਏਗਾ ਤੁਸੀ, ਜਾਪਦੈ, ਮੇਰੇ ਸਾਥੀ ਦੇ ਮਾੜੇ ਜਹੇ ਪਿੰਡੇ ਨੂੰ ਵੇਖ ਕੇ ਭੁਲ ਰਹੇ ਓ ਏਸ ਹਡੀਆਂ ਦੇ ਪਿੰਜਰ ਇਨਸਾਨ ਵਿਚ ਓਹ ਤਾਕਤ ਏ ਕਿ ਤਗੜੇ ਤੋਂ ਤਗੜੇ ਬਾਦਸ਼ਾਹ ਸਿਆਣੇ ਤੋਂ ਸਿਆਣੇ ਆਦਮੀ ਮੂੰਹ ਵਿਚ ਉਂਗਲਾਂ ਪਾਣ ਕਰਨਗੇ ਤੇ ਚੰਗੇ ਤੋਂ ਚੰਗੇ ਆਦਮੀ ਅਦਬ ਨਾਲ ਸਿਰ ਝੁਕਾਣਗੇ ਪਰ ਤੁਸੀ ਦਸੋ ਤੁਹਾਡੇ ਕੋਲ ਐਨਾ ਵਕਤ ਹੈ ਕਿ ਮੇਰੀਆਂ ਲੰਮੀਆਂ ਗਲਾਂ ਸੁਣ ਸਕੋ ?

ਚੰਦਰ––ਕਿਨਾ ਕੁ ਚਿਰ ?

ਪੰਡਤ ਜੀ––ਘੰਟਾ ਦੋ।

ਚੰਦਰ––ਮਹਲ ਵਿਚ ਨਹੀਂ ਚਲਦੇ ?

ਪੰਡਤ ਜੀ––ਚੰਗਾ ਕਲ ਸਈ, ਸ਼ਾਮ ਦੀ ਰੋਟੀ ਖਾ ਕੇ ਅਸੀ ਮਹਲ ਵਿਚ ਆ ਜਾਂਗੇ।

ਚੰਦਰ––ਵਾਹ ਵਾਹ ਕਿਉਂ ਓਥੇ ਰੋਟੀ ਨਹੀਂ ਪਕਦੀ ? ਰੋਟੀ ਵੀ ਓਥੇ ਈ ਖਾਇਆ ਜੇ ਤੇ ਗਲਾਂ ਵੀ ਹੋ ਜਾਨਗੀਆਂ।

ਪੰਡਤ ਜੀ––ਚਲੋ ਏਸ ਤਰ੍ਹਾਂ ਸਹੀ।

. . . .

# ਸੀਨ ਦੂਜਾ

(ਚੰਦਰ ਗੁਪਤ ਦੇ ਮਹਲ ਦਾ ਇਕ ਕਮਰਾ)

[ਕੰਵਰ ਚੰਦਰ ਗੁਪਤ ਪਲੰਘ ਤੇ ਲੇਟਿਆ ਹੋਇਐ ਤੇ ਇਕ ਨੌਕਰ ਦਰੀ ਤੇ ਬੈਠਾ ਹੋਇਆ ਏ]

ਨੌਕਰ--ਸਰਕਾਰ, ਤੁਸੀ ਕਦੋਂ ਦੇ ਸਾਧੂਆਂ ਦੇ ਭਗਤ ਬਣੇ ਓ ?

ਕੰਵਰ--ਮੈਂ ਕਿਥੇ ਊ ਓਏ ਸਾਧੂਆਂ ਸ਼ਾਧੂਆਂ ਦਾ ਭਗਤ ? ਮੈਂ ਤੇ ਇਨ੍ਹਾਂ ਦੇ ਪਰਛਾਵੇਂ ਤੋਂ ਵੀ ਦੂਰ ਰਹਿਨਾਂ।

ਨੌਕਰ--ਤੇ ਫੇਰ ਅਜ ਬਵੱਰਚੀ ਨੂੰ ਕਿਉਂ ਪਏ ਹੁਕਮ ਦੇਂਦੇ ਸੌ ਕਿ ਮਹਾਤਮਾ ਤੇ ਇਕ ਪੰਡਤ ਜੀ ਦੀ ਰੋਟੀ ਏ।

ਕੰਵਰ--ਠੀਕ ਏ, ਠੀਕ ਏ, ਓਹਨਾਂ ਦੀ ਰੋਟੀ ਕੋਈ ਮੈਂ ਸ਼ਰਧਾ ਕਰ ਕੇ ਤੇ ਨਹੀਂ ਆਖੀ ਓਹਨਾਂ ਨੂੰ ਮੇਰੇ ਨਾਲ ਕੁਈ ਕੰਮ ਏ ਓਹਨਾਂ ਮੈਨੂੰ ਮਿਲਣ ਆਉਣਾ ਸੀ ਮੈਂ ਕਿਹਾ ਰੋਟੀ ਏਥੇ ਹੀ ਖਾ ਲਿਆ ਜੇ।

ਨੌਕਰ--ਚੰਗਾ ਫੇਰ ਮੈਂ ਓਨਾਂ ਦੇ ਆਉਣ ਤੋਂ ਪਹਿਲਾਂ ਰੋਟੀ ਖਾ ਲਵਾਂ ?

ਕੰਵਰ--ਖੋਤਾ ਕਿਸੇ ਥਾਂ ਦਾ ਪਹਿਲਾਂ ਕਿਉਂ ਖਾ ਲਏਂ ?

ਨੌਕਰ--ਨਿਰੇ ਪੰਡਤ ਜਾਂ ਨਿਰੇ ਸਾਧੂ ਕਿਸੇ ਘਰ 'ਚੋਂ ਰੋਟੀ ਖਾ ਜਾਣ ਤਾਂ ਚੰਗੀ ਚੀਜ਼ ਤੇ ਕਦੇ ਨਹੀਂ ਬਚੀ ਤੇ ਹੁਣ ਤੇ ਸਾਧੂ ਵੀ ਨੇ ਤੇ ਪੰਡਤ ਵੀ, ਅਜ ਜਾਪਦੈ ਦਾਲ ਰੋਟੀ ਵੀ ਨਹੀਂ ਬਚਣੀ।

ਕੰਵਰ--ਤੂੰ......(ਕੁਝ ਕਹਿਣ ਈ ਲਗਦੈ ਕਿ ਇਕ ਨੌਕਰ ਆ ਕੇ ਪ੍ਰਾਹੁਣਿਆਂ ਦੇ ਆਉਣ ਦੀ ਖਵਰ ਦੇਂਦਾ ਏ ਤੇ ਕੰਵਰ ਸਾਹਬ ਤੋਂ ਪੁਛ ਕੇ ਉਨ੍ਹਾਂ ਨੂੰ ਅੰਦਰ ਲੈ ਆਉਂਦਾ ਏ ਇਹ ਮਹਾਤਮਾ ਜੀ ਤੇ ਪੰਡਤ ਜੀ ਨੇ ਕੰਵਰ ਉਠ ਕੇ ਜੀ ਆਇਆ ਨੂੰ ਕਹਿੰਦਾ ਏ)

ਪੰਡਤ ਜੀ--ਰੋਟੀ ਤਿਆਰ ਏ ? ਪਹਿਲਾਂ ਖਾਣਾ ਖਾ ਨਾ ਲਈਏ ? ਗਲਾਂ ਵਿਚ ਚਿਰਕ ਹੋ ਜਾਏਗਾ ।

ਕੰਵਰ--ਚੰਗੀ ਗਲ ਏ (ਨੌਕਰ ਨੂੰ) ਜਾ ਕਹੋ ਖਾਣਾ ਪ੍ਰੋਸਣ ।

(ਖਾਣ ਦਾ ਕਮਰਾ)

ਪੰਡਤ ਜੀ--(ਰੋਟੀ ਦੇ ਥਾਲ ਵਲ ਤੱਕ ਕੇ) ਐਨਾ ਕੁਝ ਕਿਸ ਖਾਣੈਂ ? ਮੈਂ ਤੇ ਸਿਰਫ਼ ਦਾਲ ਰੋਟੀ ਖਾਨਾਂ।

ਕੰਵਰ--ਛਡੋ ਛਡੋ ਇਹ ਕੋਈ ਬਹੁਤਾ ਏ ?

ਮਹਾਤਮਾ ਜੀ--ਕੰਵਰ ਸਾਹਬ ! ਪੰਡਤ ਜੀ ਨੇ ਹੋਰ ਕੁਝ ਨਹੀਂ ਜੇ ਖਾਣਾ ਜਿਦਣ ਦਾ ਫੈਦਾ ਕੋਈ ਨਹੀਂ ਬਾਕੀ ਚੀਜ਼ਾਂ ਮੋੜ ਦਿਓ ਮੈਂ ਸਿਰਫ਼ ਥੋੜਾ ਜਿਹਾ ਕੜਾਹ ਖਾਵਾਂਗਾ, ਬਸ।

ਕੰਵਰ--ਤੁਹਾਡੀ ਮਰਜੀ ਪਰ ਗਲ ਕੀਹ ਏ ਖਾਂਦੇ ਕਿਉਂ ਨਹੀਂ ਕੁਝ ?

ਮਹਾਤਮਾ--ਖਾ ਕੇ ਦਸਾਂਗੇ (ਰੋਟੀ ਖਾਂਦੇ ਨੇ......ਰੋਟੀਓਂ ਪਿਛੋਂ ਫੇਰ ਪਹਿਲੇ ਕਮਰੇ ਵਿਚ)

ਕੰਵਰ--ਕਰੋ ਹੁਕਮ।

ਮਹਾਤਮਾ--ਮੈਂ ਤੁਹਾਨੂੰ ਪਹਿਲਾਂ ਪੰਡਤ ਹੁਰਾਂ ਦੀ ਵਾਕਬੀ ਕਰਾ

ਦਿਆਂ। ਇਨ੍ਹਾਂ ਦਾ ਸ਼ੁਭ ਨਾਂ ਪੰਡਤ ਕੁਟੱਲੀਆ ਜਾਂ ਚਾੜ੍ਹਕ ਜੀ ਏ। ਪ੍ਰਾਗਰਾਜ ਵਿਚ ਇਹਨਾਂ ਦਾ ਘਰ ਏ ਇਹ ਓਥੋਂ ਦੇ ਸਭ ਤੋਂ ਅਮੀਰ ਆਦਮੀ ਦੇ ਕੱਲੇ ਕੱਲੇ ਪੁਤਰ ਨੇਂ 'ਇਹ ਕੀਹ ਕੁਝ ਪੜ੍ਹੇ ਹੋਏ ਨੇ', ਮੈਂ ਨਹੀਂ ਦਸ ਸਕਦਾ, ਪਰ ਮੇਰਾ ਖਿਆਲ ਏ ਇਹ ਕਹਿਣ ਨਾਲ ਕੰਮ ਸਰ ਜਾਏਗਾ ਕਿ ਸਾਰੇ ਭਾਰਤ ਵਿਚ ਇਹਨਾਂ ਜਿਡਾ ਸਿਆਣਾ ਆਦਮੀ ਐਸ ਵੇਲੇ ਦੂਜਾ ਕੋਈ ਨਹੀਂ। ਇਹ ਆਪਣਾ ਘਰ ਘਾਟ ਜੈਦਾਦ ਸਭ ਕੁਝ ਦੇਸ਼ ਦੀ ਸੇਵਾ ਵਿਚ ਲਾ ਦੇਣਾ ਚਾਂਹਦੇ ਨੇ ਆਪ ਬਿਲਕੁਲ ਸਾਦਾ ਰਹਿੰਦੇ ਨੇ; ਬਸ ਦਾਲ ਰੋਟੀ ਖਾਣ ਤੇ ਮੋਟਾ ਝੋਟਾ ਕਪੜਾ ਪਾਣ ਤੋਂ ਬਿਨਾਂ ਇਨ੍ਹਾਂ ਦਾ ਕੁਝ ਖ਼ਰਚ ਨਹੀਂ।

ਨੌਕਰ––(ਦਿਲ ਵਿਚ) ਫੇਰ ਪੰਡਤ ਕਾਹਨੂੰ ਬਨਣ ਨੂੰ ਪਿਆ ਸੀ?

ਪੰਡਤ ਜੀ––ਇਹ ਮੇਰੇ ਗੁਰਦੇਵ ਨੇ, ਮੈਂ ਜੋ ਕੁਝ ਸਿਖਿਐ ਇਹਨਾਂ ਤੋਂ ਈ, ਇਹਨਾਂ ਦੇ ਪਿਤਾ ਦਖਣ ਦੀ ਇਕ ਰਿਆਸਤ ਦੇ ਵਜ਼ੀਰ ਸਨ ਇਹਨਾਂ ਨੇ ਵੀ ਬਹੁਤ ਸਾਰੀ ਪੜ੍ਹਾਈ ਕੀਤੀ ਏ ਪਰ ਹੁਣ ਇਹਨਾਂ ਆਪਣੀ ਜ਼ਿੰਦਗੀ ਦੇਸ਼ ਸੇਵਾ ਲਈ ਦੇ ਦਿਤੀ ਏ ਇਹ ਕਪੜੇ ਏਸ ਲਈ ਨਹੀਂ ਪਾਂਦੇ ਕਿ ਲਖਾਂ ਬੰਦਿਆਂ ਨੂੰ ਲੰਗੋਟੀ ਤੋਂ ਬਿਨਾਂ ਪਾਣ ਨੂੰ ਕੁਝ ਨਹੀਂ ਲਭਦਾ ਤਾਂ ਮੈਂ ਕਾਹਨੂੰ ਵਧ ਪਾਂਵਾਂ, ਰੋਜ ਸੂਤਰ ਕਤ ਕੇ ਵੇਚਦੇ ਨੇ ਤੇ ਓਸ ਨਾਲ ਰੋਟੀ ਟੁਕ ਦਾ ਨਰਬਾਹ ਕਰਦੇ ਨੇ ਜਾਂ ਫਲ ਫੁਲ ਜੰਗਲਾਂ ਵਿਚੋਂ ਚੁਗ ਕੇ ਖਾ ਛਡਦੇ ਨੇ ਸ਼ੂਦਰਾਂ ਨਾਲ ਜੋ ਸਾਡੇ ਦੇਸ਼ ਵਿਚ ਭੈੜਾ ਸਲੂਕ ਹੋਣ ਲਗ ਪਿਐ ਓਹਦੇ ਨਾਲ ਇਨ੍ਹਾਂ ਦੇ ਦਿਲ ਨੂੰ ਬੜੀ ਸੱਟ ਵਜੀ ਏ ਥਾਂ ਥਾਂ ਫਿਰ ਕੇ ਇਹ ਪਰਚਾਰ ਕਰ ਰਹੇ ਨੇ ਕਿ ਸਭ ਬੰਦੇ ਬਰਾਬਰ ਨੇ, ਸ਼ੂਦਰਾਂ ਨਾਲ ਭੈੜਾ ਸਲੂਕ

ਨਹੀਂ ਕਰਾਣਾ ਚਾਹੀਦਾ ਤੇ ਜਿਥੋਂ ਤਕ ਹੋ ਸਕੇ ਸਭ ਦਾ ਭਲਾ ਮੰਗਣਾ ਚਾਹੀਦੈ ।

ਚੰਦਰ—ਕੀਹ ਇਹ ਬੋਧੀ ਨੇ ?

ਪੰਡਤ ਜੀ——ਨਹੀਂ ਬੋਧੀ ਤੇ ਨਹੀਂ, ਪਰ ਚੰਗੀ ਚੀਜ਼ ਜਿਥੋਂ ਮਿਲੇ ਲੈ ਲੇਂਦੇ ਨੇ ਸਭ ਧਰਮਾਂ ਨੂੰ ਇਕੋ ਜਿਹਾ ਪਿਆਰ ਤੇ ਇਜ਼ਤ ਕਰਦੇ ਨੇ ਤੇ ਧਰਮ ਪਿਛੇ ਲੜਣ ਨੂੰ ਸਭ ਤੋਂ ਵਡਾ ਪਾਪ ਸਮਝਦੇ ਨੇ ।

ਚੰਦਰ——ਚੰਗਾ ਦਸੋ ਫੇਰ ਮੇਰੇ ਲਈ ਕੀਹ ਹੁਕਮ ਏ ?

ਪੰਡਤ ਜੀ——ਸਾਡੇ ਦੇਸ਼ ਦੇ ਬੋਹਤ ਸਾਰੇ ਹਿਸੇ ਵਿਚ ਪਛਮੀ ਲੋਕਾਂ ਨੇ ਕਬਜ਼ਾ ਕੀਤਾ ਹੋਇਐ ਇਹ ਬੜਾ ਹਨੇਰ ਏ ਦੇਸ਼ ਸਾਡਾ ਹੋਵੇ ਤੇ ਰਾਜ ਆ ਕੇ ਬਗਾਣੇ ਕਰਣ । ਮੈਂ ਇਕ ਐਸੇ ਸੂਰਬੀਰ ਨੂੰ ਲਭਣਾਂ ਜੋ ਮੇਰੇ ਨਾਲ ਰਲ ਕੇ ਵਦੇਸ਼ੀਆਂ ਨੂੰ ਦੇਸ਼ ਵਿਚੋਂ ਕਢਣ ਦਾ ਜਤਣ ਕਰੇ । ਮੇਰੇ ਕੋਲ ਬਤੇਰੀ ਦੌਲਤ ਏ ਤੁਹਾਡੇ ਕੋਲ ਓਦੂੰ ਵੀ ਵਧ ਹੋਵੇਗੀ, ਦੌਲਤ ਦਾ ਕੀਹ ਸੁਖ ਜੇ ਇਹਦੇ ਨਾਲ ਕੁਈ ਨੇਕ ਕੰਮ ਨਾ ਕੀਤਾ ਤੁਸੀ ਨਾਲ ਰਲ ਗਏ ਤੇ ਵੇਖ ਲਿਆ ਜੇ ਸਾਨੂੰ ਜ਼ਰੂਰ ਜਿਤ ਹੋਵੇਗੀ ।

ਚੰਦਰ——ਮੈਨੂੰ ਸੋਚਣ ਲਈ ਵਕਤ ਚਾਹੀਦਾ ਏ ।

ਪੰਡਤ ਜੀ——ਜਿਨਾਂ ਚਾਹੋ ਸੋਚੋ ਪਰ ਅੰਵ ਕਰੋ ਮੈਨੂੰ ਘੰਟਾ ਦੋ ਘੰਟੇ ਵਕਤ ਰੋਜ ਦਿਓ ਮੈਂ ਕਈ ਗਲਾਂ ਤੁਹਾਨੂੰ ਦਸਨੀਆਂ ਨੇ ਓਹ ਸਾਰੀਆਂ ਗਲਾਂ ਸੁਣ ਲੌਗੇ ਤੇ ਤੁਹਾਡੇ ਲਈ ਫੈਸਲਾ ਕਰਣਾ ਸੌਖਾ ਹੋ ਜਾਏਗਾ ।

ਚੰਦਰ——ਬੜੀ ਚੰਗੀ ਗਲ ਏ ਰੋਜ ਐਸੇ ਵੇਲੇ ਦਰਸ਼ਨ ਦਿਆ ਕਰੋ ।

ਨੌਕਰ——ਆਹੋ ਮਹਾਰਾਜ, ਜਮ ਜਮ ਆਓ ਤੁਸਾਂ ਕੇਹੜਾ ਕੁਝ ਖਾਣੈ ।

# ਸੀਨ ਤੀਜਾ

[(ਦੂਜੇ ਸੀਨ ਨਾਲੋਂ ਛੇ ਮਹੀਨੇ ਪਿਛੋਂ) ਪਾਟਲੀ ਪੁਤਰ ਦੇ ਸ਼ਾਹੀ ਮਹੱਲ ਦਾ ਇਕ ਕਮਰਾ, ਮਹਾਰਾਜਾ ਧੰਨਾਂ ਨੰਦ ਇਕ ਵੱਡੀ ਕੁਰਮੀ ਤੇ, ਕੋਲ ਕੁਰਸੀਆਂ ਤੇ ਵਜ਼ੀਰ ਤੇ ਚੰਦਰ ਗੁਪਤ ਬੇਠੇ ਹੋਏ ਨੇ]

ਮਹਾਰਾਜ——ਚੰਦੂ ! ਤੂੰ ਕਾਕਾ ਕੀਹ ਮਖੌਲ਼ ਬਨਾਇਆ ਹੋਇਐ ? ਤੇਰੀਆਂ ਬੜੀਆਂ ਸ਼ਕੈਤਾਂ ਆ ਰਹੀਆਂ ਨੇ।

ਚੰਦਰ——ਕੀਹ ਸ਼ਕੈਤਾਂ ਨੇ ਜੀ ?

ਮਹਾਰਾਜ——ਸ਼ਕੈਤਾਂ ਵੀ ਦਸਾਂਗੇ ਪਰ ਪਹਿਲਾਂ ਇਹ ਦਸ ਖਾਂ ਕਿ ਤੂੰ ਕਸ਼ੱਤ੍ਰੀ ਏਂ ਕਿ ਬ੍ਰੈਹਮਣ ?

ਚੰਦਰ——ਮੈਂ ਇਨਸਾਨ ਆਂ, ਪਰ਼ ਇਹ ਜ਼ਾਤ ਦਾ ਸੁਆਲ ਅਜ ਕਿਵੇਂ ਉਠਿਐ ?

ਮਹਾਰਾਜ——ਸੁਆਲ ਏਥੋਂ ਉਠਿਐ ਕਿ ਸ਼ਕੈਤ ਪੌਂਹਚੀ ਏ ਕਿ ਤੂੰ ਦੇਸ ਵਿਚ ਬ੍ਰਾਹਮਣਾਂ ਵਾਂਙੂ ਉਪਦੇਸ਼ ਕਰਦਾ ਫਿਰਣੈਂ, ਉਪਦੇਸ਼ ਤੇਰਾ ਏਮ ਏ ?

ਕੰਵਰ--ਮਹਾਰਾਜ, ਕਿਸੇ ਉਪਦੇਸ਼ ਦਾ ਜ਼ਾਤ ਨਾਲ ਕੀਹ ਤਲੱਕ ਏ, ਜਿਨ੍ਹੂੰ ਜੈਹੜੀ ਗਲ ਦਾ ਪਤਾ ਹੋਇਆ ਓਸ ਦੂਜੇ ਨੂੰ ਦਸ ਛਡੀ ਜੇ ਆਲੇ ਦੁਆਲੇ ਦੇ ਲੋਕਾਂ ਦੀ ਰਾਅ ਅਪਣੇ ਵਰਗੀ ਹੋ ਜਾਏ ਤਾਂ ਜ਼ਿੰਦਗੀ ਜ਼ਰਾ ਸੁਆਦੀ ਹੋ ਜਾਂਦੀ ਏ ਹਰ ਇਕ ਆਦਮੀ ਨੂੰ ਚਾਹੀਦੈ ਕਿ ਜੈਹੜੀਆਂ ਜੈਹੜੀਆਂ ਚੰਗੀਆਂ ਗਲਾਂ ਓਹਨੂੰ ਪਤਾ ਹੋਨ ਆਂਢੀਆਂ ਗੁਆਂਢੀਆਂ ਨੂੰ ਵੀ ਦੱਸੇ।

ਮਹਾਰਾਜ--ਤੈਨੂੰ ਕੁੈੜੀਆਂ ਚੰਗੀਆਂ ਗਲਾਂ ਦਾ ਪਤਾ ਲਗੈ ?

ਚੰਦਰ--ਕਈ ਗਲਾਂ ਨੇ ਕੀਹ ਤੁਹਾਡੇ ਕੋਲ ਐਨੀਆਂ ਗਲਾਂ ਸੁਨਣ ਦਾ ਵਕਤ ਹੈ ?

ਮਹਾਰਾਜ--ਤੂੰ ਕਾਹਲੀ ੨ ਥੋੜੀਆਂ ੨ ਸਾਨੂੰ ਦਸ ਦੇ ਨਾ।

ਚੰਦਰ-ਬੌਤ ਅਛਾ ਜੀ, ਮੈਂ ਪਰਚਾਰ ਕਰਣਾਂ ਕਿ ਤੁਹਾਨੂੰ ਮਹਾਰਾਜਾ ਰਬ ਨੇ ਨਹੀਂ ਬਨਾਇਆ ਪਰਜਾ ਨੇ ਬਨਾਇਐ ਸੋ ਤੁਸੀ ਓਦ੍ਹੇ ਨੌਕਰ ਓ ਅਫ਼ਸਰ ਨਹੀਂ।

ਮਹਾਰਾਜ--ਇਹ ਗਲ ਤੇ ਖੈਰ ਠੀਕ ਈ ਸਹੀ ਪਰ ਇਦ੍ਹਾ ਢੰਡੋਰਾ ਫੇਰਣ ਦਾ ਤੇਰਾ ਕੀਹ ਮਤਲਬ ਏ ?

ਚੰਦਰ--ਲੋਕਾਂ ਨੂੰ ਆਪਣੇ ਹੱਕਾਂ ਦਾ ਪਤਾ ਲਗਣਾ ਚਾਹੀਦੈ ਮਹਾਰਾਜ।

ਮਹਾਰਾਜਾ--(ਬੁਲ੍ਹ ਟੁਕ ਕੇ) ਹਛਾ ਹੋਰ ਕੀਹ ਕੈਹਣੈਂ ?

ਚੰਦਰ--ਹੋਰ ਇਹ ਕਿ ਸਭ ਆਦਮੀ ਬਰਾਬਰ ਨੇਂ, ਜ਼ਾਤ ਕਰਮਾਂ ਕਰਕੇ ਹੋਂਦੀ ਏ ਜਨਮ ਨਾਲ ਨਹੀਂ।

ਮਹਾਰਾਜ--ਤੂੰ ਬੋਧੀ ਤੇ ਨਹੀਂ ਹੋ ਗਿਆ ?

ਕੰਵਰ-ਨਹੀਂ ਜੀ ਹਾਂ ਤੇ ਹਿੰਦੂ ਈ ਪਰ ਚੰਗੀ ਗਲ ਜਿਥੋਂ ਵੀ ਲੱਭੇ ਲੈ ਲੈਣੀ ਚਾਹੀਦੀ ਏ।

ਮਹਾਰਾਜ—ਚੰਨ ਚੜ੍ਹਿਆ ਪਿਆ ਜਾਪਦੈ। ਹੋਰ ਕੀਹ ?

ਕੰਵਰ— ਇਹ ਕਿ ਧਰਮਾਂ ਤੋਂ ਪਿਆ ਲੜਣਾ ਹਦ ਦਰਜੇ ਦੀ ਬੇਵਕੂਫ਼ੀ ਏ ਦੂਹਾਂ ਧਰਮਾਂ ਵਾਲਿਆਂ ਨੂੰ ਆਪਸ ਵਿਚ ਪਿਆਰ ਮਹੱਬਤ ਨਾਲ ਰਹਣਾ ਚਾਹੀਦੈ, ਜੇ ਸਭ ਦਾ ਬਨਾਣ ਵਾਲਾ ਰਬ ਈ ਏ ਤਾਂ ਓਹ ਕਦੀ ਅਪਣੇ ਪੁਤਰਾਂ ਨੂੰ ਲੜਦਿਆਂ ਵੇਖ ਕੇ ਖ਼ੁਸ਼ ਨਹੀਂ ਹੋ ਸਕਦਾ।

ਮਹਾਰਾਜ——(ਦਿਲ ਵਿਚ) ਤੇਰਾ ਦਮਾਗ਼ ਠੀਕ ਕਰਣਾ ਪਏਗਾ (ਉਚੀ) ਹੋਰ ?

ਚੰਦਰ——ਸ਼ੂਦਰਾਂ ਨਾਲ ਸਾਡਾ ਸਲੂਕ ਬੜਾ ਭੈੜੈ, ਉਨ੍ਹਾਂ ਦੀ ਹਾਲਤ ਸੁਧਾਰਨੀ ਚਾਹੀਦੀ ਏ।

ਮਹਾਰਾਜ——ਇਨ੍ਹਾਂ ਗਲਾਂ ਨੂੰ ਚੰਗਿਆਂ ਤੂੰਹਯੋਂ ਆਹਣੈਂ ਕਿ ਕੋਈ ਹੋਰ ਵੀ ?

ਚੰਦਰ——ਇਹ ਤੁਹਾਨੂੰ ਪਤਾ ਹੋਵੇ।

ਮਹਾਰਾਜ—ਹਛਾ ਹੋਰ ?

ਚੰਦਰ——ਹੋਰ ਇਹ ਕਿ ਆਦਮੀ ਕੰਮ ਭਾਂਵੇਂ ਕੀਹ ਕਰਦਾ ਹੋਵੇ ਰੋਟੀ ਹਲਾਲ ਦੀ ਓਦ੍ਹੀ ਤਦੇ ਹੋਂਦੀ ਏ ਜੇ ਓਹ ਹਥਾਂ ਨਾਲ ਵੀ ਕੁਝ ਘੈਂਟੇ ਕੰਮ ਕਰੇ।

ਮਹਾਰਾਜ—ਤਾਂ ਫੇਰ ਤੇਰੀ ਰੋਟੀ ਹਲਾਲ ਦੀ ਕਿਸ ਤਰ੍ਹਾਂ ਹੋ ਗਈ ?

ਚੰਦਰ—ਮੈਂ ਤੇ ਤਿੰਨ ਚਾਰ ਘੈਂਟੇ ਦਿਨ ਵਿਚ ਸੂਤਰ ਕਤਦਾ ਤੇ ਕਤਾਬਾਂ ਲਿਖਦਾ ਜੇ ਤੇ ਇਕ ਦੋ ਹੋਰ ਕੰਮ ਕਰਣਾਂ ਇਹ ਚੀਜ਼ਾਂ ਵੇਚ ਕੇ ਰੋਟੀ ਖਾਣਾਂ।

ਮਹਾਰਾਜ——ਹਲਾ ? ਤੇ ਜੈੜ੍ਹਾ ਖਰਚ ਸਰਕਾਰੋਂ ਮਿਲਦੈ ਤੇ ਜੈੜ੍ਹੀ ਐਨੀ ਦੌਲਤ ਘ਼ਰ ਤੇਰੇ ਪਈ ਏ।

ਚੰਦਰ--ਹੋਰ ਬਤੇਰੇ ਕੰਮ ਨੇ ਜਿਨ੍ਹਾਂ ਤੇ ਓਹ ਖਰਚ ਹੋ ਸਕਦੀ ਏ ਗ੍ਰੀਬਾਂ ਤੋਂ ਕਠਾ ਕੀਤਾ ਰੁਪੱਯਾ ਹੁਨ ਗ੍ਰੀਬਾਂ ਤੇ ਈ ਖਰਚ ਕੀਤਾ ਜਾਏਗਾ।

ਮਹਾਰਾਜ-(ਦਿਲ ਵਿਚ) ਤੇਰੀ ਆਕੜ ਮੈਂ ਭੰਨ ਕੇ ਵਖਾਵਾਂ (ਉਚੀ) ਹੋਰ ?

ਚੰਦਰ-ਸਾਡੇ ਦੇਸ਼ ਦੇ ਬੌਹਤ ਸਾਰੇ ਹਿੱਸੇ ਵਿਚ ਜੋ ਪਛਮੀ ਲੋਕਾਂ ਨੇ ਜੋ ਕਬਜ਼ਾ ਕੀਤਾ ਹੋਇਐ ਉਨ੍ਹਾਂ ਨੂੰ ਅਸਾਂ ਬ੍ਹਾਰ ਕਢਣੈਂ ।

ਮਹਾਰਾਜ--ਤੂੰ ਸਭ ਦਾ ਠੇਕਾ ਲਿਆ ਹੋਇਐ ? ਤੂੰ ਅਪਣੀ ਭਲੀ ਨਿਬਾਹ ਖਾਂ ਕਿਥੇ ਪਾਟਲੀ ਪੁਤਰ ਕਿਥੇ ਸਪਤ ਸੰਧੂ ਤੈਨੂੰ ਕੀਹ ਪਈ ਏ ਓਥੋਂ ਨਾਲ ?

ਚੰਦਰ--ਸਾਰਾ ਭਾਰਤ ਸਾਡਾ ਦੇਸ਼ ਏ ਇਹਦੇ ਕਿਸੇ ਹਿਸੇ ਵਿਚ ਕਿਸੇ ਨੂੰ ਤਕਲੀਫ਼ ਹੋਵੇ ਸਾਡਾ ਫ਼ਰਜ਼ ਏ ਕਿ ਅਸੀ ਉਹਨੂੰ ਦੂਰ ਕਰਨ ਲਈ ਅਪਣਾ ਤਣ ਮਣ ਧਣ ਲਾ ਦੇਈਏ ।

ਮਹਾਰਾਜ--ਤੈਨੂੰ ਇਹ ਗਲਾਂ ਸਖਾਣ ਵਾਲਾ ਕੈਹੜੈ ?

ਚੰਦਰ--ਪਹਿਲਾਂ ਇਕ ਗਲ ਤੇ ਪੁਛ ਲੌ। ਹੋਰ ਮੈਂ ਇਹ ਪਰਚਾਰ ਵੀ ਕਰਦਾ ਜੇ ਕਿ ਲੋਕਾਂ ਨੂੰ ਚਾਹੀਦਾ ਏ ਕਿ ਹਥਾਂ ਨਾਲ ਸੂਤਰ ਕੱਤ ਕੇ ਆਪਣੇ ਕਪੜੇ ਆਪ ਬਨਾਣ, ਲੋੜਾਂ ਘਟਾਣ ਤੇ ਜੈਹੜਾ ਪੈਸਾ ਬਚੇ ਸਾਨੂੰ ਦੇਣ ਜੋ ਅਸੀ ਵਦੇਸ਼ੀਆਂ ਨੂੰ ਬ੍ਹਾਰ ਕਢਣ ਲਈ ਫ਼ੌਜਾਂ ਬਨਾ ਸਕੀਏ ।

ਮਹਾਰਾਜ--(ਗੁਸੇ ਨਾਲ ਤਖਤ ਤੋਂ ਉਠ ਕੇ) ਸੁਣ ਓਏ ਮੁੰਡਿਆ ਤੈਨੂੰ ਮੈਂ ਇਕ ਮਹੀਨੇ ਦੀ ਮੋਲ੍ਹਤ ਦੇਨਾਂ ਇਹ ਗਲਾਂ ਬੰਦ ਕਰ ਦੇਹ, ਨਹੀਂ ਤੇ ਮੈਥੋਂ ਭੈੜਾ ਕੋਈ ਨ ਹੋਵੀਗਾ ਹੁਨ ਅਗੋਂ ਕੁਝ ਨ ਬੋਲੀਂ ਮੈਂ ਐਸ ਵੇਲੇ ਕੁਝ ਨਹੀਂ ਸੁਣਨਾ ਚਾਂਹਦਾ ਪਹਿਲਾਂ ਕੁਝ ਦਿਨ ਸੋਚ ਲੈ ਫੇਰ ਜੁਆਬ ਦਈਂ ਆ ਕੇ ।

# ਸੀਨ ਚੌਥਾ

[ਚੰਦ੍ਰ ਗੁਪਤ ਦੇ ਮਹਲ ਦਾ ਬਗੀਚਾ ਹੌਜ਼ ਦੇ ਦੁਆਲੇ ਸੀਤਾ, ਚੰਦ੍ਰ ਗੁਪਤ ਦੀ ਧਰਮ ਦੀ ਭੈਣ ਤੇ ਓਦੀਆਂ ਸਹੇਲੀਆਂ ਹੌਜ਼ ਵਿਚ ਪੈਰ ਪਾਈ ਵਿਚਕਾਰ ਲਗੇ ਹੋਏ ਫੁਹਾਰੇ ਵਲ ਤਕ ਰਹੀਆਂ ਨੇ ਤੇ ਕਦੀ ੨ ਕੋਈ ਕਿਸੇ ਤੇ ਪਿਆਰ ਨਾਲ ਪਾਣੀ ਦਾ ਛਿੱਟਾ ਮਾਰਦੀ ਏ]

ਇਕ--(ਹੇਕ ਨਾਲ ਤੇ ਬੜੀ ਮਧਮ ਅਵਾਜ਼ ਵਿਚ) ਮੈਂ ਤੇਰੀ ਤੇ ਤੂੰ ਮੇਰਾ ਸੈਂ, ਤੂੰ ਗਿਐਂ ਭੁਲ ਵੇ-ਮੈਂ ਤੇਰੀ ਤੇ ਤੂੰ ਮੇਰਾ ਸੈਂ ਤੂੰ ਗਿਯੈਂ ਭੁਲ ਵੇ।

ਦੂਜੀ--ਗਾਉਣਾ ਈ ਤਾਂ ਜ਼ਰਾ ਉਚੀ ਗਉਂ ਸੁਆਦ ਵੀ ਆਵੇ।

ਤੀਜੀ--ਉੱਚੀ ਕਿਉਂ ਗਾਵੇ, ਉਹ ਕੋਈ ਤੇਨੂੰ ਤੇ ਨਹੀਂ ਪਈ ਆਂਹਦੀ ਕਿ "ਤੂੰ ਮੇਰਾ ਸੈਂ" ਉਹ ਤੇ ਜਿਨੂ ਆਂਹਦੀ ਵੇ ਪਈ ਉਹ ਤੇ ਗਿਆ ਹੋਇਐ........ਹਾਂ ਤੁਏਂ ਦੱਸ ਖਾਂ ਨੀ ਕਿਥੇ ਗਿਆ ਈ ਮੈਨੂੰ ਤੇ ਥਾਂ ਹੀ ਭੁਲ ਗਈ ਏ।

ਪਹਿਲੀ--ਤੈਨੂੰ ਤੇ ਥਾਂ ਈ ਭੁਲਿਐ ਮੇਨੂੰ ਥਾਂ ਵਾਲਾ ਈ ਭੁਲ ਗਿਐ

ਮੈਂ ਤੈਨੂੰ ਕੀਹ ਦਸਾਂ ?

ਚੋਥੀ--ਬੱਲੇ ਨੀ ਚਲਾਕੋ ਬੜੀਆਂ ਗੁੰਝਲਦਾਰ ਗਲਾਂ ਕਰਨੀ ਏਂ ਥਾਂ ਵਾਲਾ ਤੇਨੂੰ ਭੁਲ ਗਿਐ ਤੂੰ ਤੇ ਨਹੀਂ ਨ ਓਹਨੂ ਭੁਲ ਗਈ ਤੂੰ ਤੇ ਹਰ ਵੇਲੇ ਲੁਹਾਰ ਦੀ ਧੌਂਕਣੀ ਵਾਂਙ ਹੌਕੇ ਈ ਭਰਦੀ ਰੈਹਨੀ ਏਂ ।

ਸੀਤਾ--ਹੌਕੇ ਭਰਦੀ ਏਂ ਨੀ ਇਹਦੀ ਜੁਤੀ ਤੇਨੂੰ ਓਹ ਭੁਲ ਗਿਐ ਤੇ ਤੂੰ ਵੀ ਭੁਲ ਸੂ ਨੀ ਪਰਾਂ, ਪਥਰਾਂ ਨੂੰ ਯਾਦ ਕਰ ੨ ਕੇ ਕੀਹ ਜੀ ਕਲਪਾਣਾ ਹੋਇਆ ।

ਪਹਿਲੀ--(ਹੌਕਾ ਭਰਕੇ) ਆਹੋ ਭੈਣ ਤੂੰ ਰਾਖਵਾਂ ਕਬੂਤਰ ਹੋਈਯੋਂ ਤੇਨੂੰ ਕੀਹ ਪਤੈ ਜੰਗਲ ਦੇ ਤਿਤਰਾਂ ਦੇ ਕਲੇਜੇ ਕੀਕਰ ਲੋਕੀ ਕਢ ੨ ਕਬਾਬ ਬਣਾ ੨ ਕੇ ਖਾਂਦੇ ਨੇ ਇਹ ਸੁਨੈਹਰੀ ਵਾਲ ਇਹ ਚੰਨ ਵਰਗਾ ਮੱਥਾ ਇਹ ਸਵੇਰ ਦੀ ਲਾਲੀ ਵਰਗੀਆਂ ਗਲ੍ਹਾਂ ਇਹ ਚੀਜ਼ ਵੌਹਟੀ ਵਰਗੇ ਬੁਲ੍ਹ ਤੇ ਇਹ......ਕੀਹਦੇ ਵਰਗੀਆਂ ਆਖਾਂ ਨੀ ਅਖਾਂ ?

ਸੀਤਾ--ਗਾਲ੍ਹੜ ਵਰਗੀਆਂ (ਹਾਸਾ)

ਪਹਿਲੀ--ਗਾਲ੍ਹੜ ਕਿਊਂ ਕੁਕੜ ਵਰਗੀਆਂ ਹਰਨ ਵਰਗੀਆਂ ਤੇਰੇ ਅਪਣੇ ਵਰਗੀਆਂ ਹੋਰ ਕੀਦੇ ਨਾਲ ਮਸਾਲ ਦਿਆਂ--ਹਾਂ ਇਹ ਸਭ ਕੁਝ ਮੇਰੇ ਕੋਲ ਵੀ ਹੋਂਦਾ ਤੇ ਮੈਂ ਵੀ ਨਾ ਜਾਨਦੀ ਜੁਤੀ ਨਾਲ ਕਿਸੇ ਨੂੰ। ਤੇਰੀ ਕਿਸਮਤ ਵਿਚ ਦੀਵਾ ਬਨਣਾ ਤੇ ਪਰਵਾਨਿਆਂ ਨੂੰ ਸਾੜਣਾ ਲਿਖਿਐ ਤੇ ਸਾਨੂੰ ਬਨਣਾ ਪੈਂਦੈ ਆਪ ਪਰਵਾਨਾ ।

ਸੀਤਾ--ਹੱਲਾ ਨੀ ਗਲਾਧੜੇ, ਤੂੰ ਘਟ ਹੋਨੀ ਏਂ ਕਿਸੇ ਨਾਲੋਂ ? ਵੇਖਿਆ ਜੇ ਨੀ ਜਰਾ ਹਾਬਸ਼ਨ ਵਲੋਂ ਕਿਡਾ ਕਾਲਾ ਰੰਗ ਸੂ ਤੇ

ਕਿਤੇ ਮੋਟੇ ਬੁਲ੍ਹ ਸੂ।

ਪੰਜਵੀਂ--ਜਰਾ ਪਾਣੀ ਵਿਚ ਤੇ ਝਾਤੀ ਮਾਰ ਕੰਵਲ ਫੁਲ ਦੀਏ ਬੱਚੀਏ।

ਛੇਵੀਂ--ਨਾ ਨੀ ਪਾਣੀ ਵਿਚ ਨਾ ਝਾਤੀ ਮਾਰੀਂ ਨਰਗਸ ਦਾ ਫੁਲ ਬਣ ਜਾਏਂਗੀ।

ਪਹਿਲੀ--ਵਧ ੨ ਗਲਾਂ ਕਾਹਨੂੰ ਬਨਾਂਦੀਆਂ ਓ ਮੈਂ ਸੀਤਾ ਨਾਲ ਰਲ ਗਈ ਆਂ ?

ਦੂਜੀ--ਸਾਨੂੰ ਮੁਕਾਬਲਿਆਂ ਦੀ ਕੀ ਲੋੜ ਏ ਓਹ ਗੁਲਾਬ ਏ ਤੂੰ ਚੰਬੇਲੀ।

ਪਹਿਲੀ--ਚੰਬੇਲੀ ਤੇ ਹੋਣਾ ਈ ਹੋਇਆ ਲਹੂ ਉਂਵ ਉਡ ਗਿਆ ਤੇ ਰੰਗ ਚਿੱਟਾ ਹੋ ਗਿਆ ਤੇ ਖ਼ੁਸ਼ਬੋ ਸਾਡੇ ਵਿਚ ਵਫ਼ਾ ਦੀ ਹੋਨੀ ਈ ਹੋਈ।

ਸਤਵੀਂ--ਚਲੋ ਛਡੋ ਨੀ ਗੌਣ ਦਿਓ ਸੂ, ਚਲ ਭੈਣ ਤੂੰ ਗੌਂ ਅਗੇ ੨ ਅਸੀ ਪਿਛੇ ੨ ਗਾਉਨੀਆਂ ਵਾਂ।

ਪਹਿਲਾਂ--ਚੰਗਾ ਗਾਵੋ ਫੇਰ (ਗਾਉਂਦੀ ਏ)

ਮੈਂ ਤੇਰੀ ਤੇ ਤੂੰ ਮੇਰਾ ਸੈਂ ਤੂ ਗਿਐਂ ਭੁਲ ਵੇ
ਵੇ ਮੈਂ ਤੇਰੀ ਤੇ ਤੂੰ ਮੇਰਾ ਸੈਂ ਤੂ ਗਿਐਂ ਭੁਲ ਵੇ
ਵੇ ਮੈਂ ਟਾਹਣੀ ਕਰਮਾਂ ਵਾਲੀ ਸਾਂ ਤੂੰ ਮੇਰਾ ਫੁਲ ਵੇ
ਵੇ ਮੈਂ ਤੇਰੀ......... (ਸਾਰੀਆਂ ਪਿਛੇ ਗੌਂਦੀਆਂ ਨੇ

ਪਹਿਲੀ-- ਪਹਿਲਾਂ ਪ੍ਰੀਤ ਦੀ ਫਾਹੀ ਲਾ ਕੇ
ਭੋਲੀ ਜਿੰਦੜੀ ਵਿਚ ਫਸਾ ਕੇ
ਪਿਛੋਂ ਗਲ ਚਾ ਘੁਟਿਯੋ ਈ ਆ ਕੇ
ਫਸ ਗਈ ਬੁਲਬੁਲ ਵੇ

ਵੇ ਮੈਂ ਤੇਰੀ ਤੇ........

ਪਹਿਲੀ-- ਤੇਰੇ ਨਾਲ ਜਤੋਂ ਦੀ ਲਾਈ
ਡਿਠਾ ਸੁਖ ਦਾ ਦਿਨ ਨਹੀਂ ਕਾਈ
ਉਤੋਂ ਮਿਠੈਂ ਦਿਲੋਂ ਕਸਾਈ–ਐਵੇਂ ਗਯਾਂ ਭੁਲ ਵੇ
ਵੇ ਮੈਂ ਤੇਰੀ...... (ਪਿਛੇ ਗਾਉਂਦੀਆਂ ਨੇ)

ਪਹਿਲੀ--ਲੈ ਬਸ ਭੈਣੇ ਮੈਂ ਥਕ ਗਈਆਂ

ਸਾਰੀਆਂ--ਹਲਾ ? ਥੱਕ ਗਈ ਏ ਵਡੀ ਨਾਜਕੋ। ਆਓ ਨੀ ਘੁਟੀਏ ਸੂ।

ਪਹਿਲੀ--ਨਾਂਹ ੨ ਰਹਿਣ ਦਿਓ ਗਾਓਣੀਆਂ ਬਾਬਾ ਗਾਓਣੀਆਂ
ਕੀਤਾ ਪਾਪ ਤੇ ਨਹੀਂ ਸੀ ਕੋਈ
ਮੇਰੀ ਹਾਲਤ ਇਹ ਕਿਊਂ ਹੋਈ
ਵੇ ਮੈਂ ਬੇ ਤਕਸੀਰੇ ਮੋਈ
ਜਿੰਦੜੀ ਗਈ ਰੁਲ ਵੇ (ਗਾਉਂਦੀਆਂ ਨੇ)

ਪਹਿਲੀ-- ਲੋਕੋ ਪ੍ਰੀਤ ਕਦੀ ਨ ਕਰਿਓ
ਵੇ ਬਿਨ ਆਈ ਮੌਤ ਨਾ ਮਰਯੋ
ਡਰਯੋ ਏਸ ਬਲਾਓਂ ਡਰਯੋ
ਡਰਯੋ ਬਿਲਕੁਲ ਵੇ
(ਸਾਰੀਆਂ ਗਾਉਂਦੀਆਂ ਨੇਂ)

ਪਹਿਲੀ--ਲੌ ਮੁਕ ਗਿਆ ਜੇ ਗੌਣ ਤੇ ਮੈਂ ਚਲੀ ਜੇ ਘਰ।

ਇਕ--ਕਿਊਂ ਘਰ ਕੀਹ ਏ ? ਬੈਹ ਜਾ ਸਾਰੀਆਂ ਰਲ ਕੇ ਚਲਣੀਆਂ

ਸੀਤਾ--ਭੈਣ ਮੇਰਾ ਦਿਲ ਕਰਦਾ ਹੋਂਦਾ ਸੀ ਕੋਈ ਮੈਨੂੰ ਬੜਾ ਈ ਪਿਆਰ ਕਰੇ ਤੇ ਮੈਂ ਓਹਨੂੰ ਓਨਾ ਈ ਅਗੋਂ ਕਰਾਂ–ਪਰ ਤੂੰ ਮੈਨੂੰ ਡਰਾ ਛਡਿਐ। ਇਹ ਕੀਹ ਗਲ ਏ ? ਪਿਆਰ ਦੇ ਬਦਲੇ

ਕਿਊਂ ਨਹੀਂ ਮਿਲਦੇ ?

ਪਹਿਲੀ--ਮੈਥੋਂ ਪੁਛਣੀ ਏਂ ? ਬਮਾਰਾਂ ਤੋਂ ਅਲਾਜ ਕਰਾਨੀ ਏਂ ? ਮੈਨੂੰ ਪਤਾ ਹੋਂਦਾ ਤੇ ਮੈਂ ਆਪ ਕਿਤੂੰ ਰੁਲਦੀ ਫਿਰਦੀ।

ਸੀਤਾ--ਮੇਰੀ ਤੇ ਸਲਾਹ ਬਣ ਗਈ ਏ ਵਿਆਹ ਈ ਨਾ ਕਰਾਂਵਾਂ ਇਹ ਐਵੇਂ ਵਖਤੇ ਈ ਵਖਤੇ ਨੇ ਮੈਂ ਤੇ ਬੋਧੀਆਂ ਵਾਂਙ ਭਿਕਸ਼ਨੀ ਬਣ ਜਾਨੀ ਆਂ।

(ਇਕ ਬੂਟੇ ਦੇ ਪਿਛੋਂ ਕੰਵਰ ਚੰਦਰ ਗੁਪਤ ਨਿਕਲ ਆਉਂਦਾ ਏ ਓਸ ਅਖੀਰ ਵਾਲੀ ਗਲ ਸੁਣ ਲਈ ਏ)

ਚੰਦਰ–ਇਹ ਗਲ ਬੜੀ ਈ ਚੰਗੀ ਏ, ਤੇਰੇ ਵੀਰ ਦੀ ਵੀ ਹੁਨ ਏਹੋ ਜਹੀ ਈ ਸਲਾਹ ਏ ਪਰ ਭਿਕਸ਼ਨੀ ਬਨਣ ਦੀ ਲੋੜ ਨਹੀਂ, ਮੇਰੇ ਕੋਲ ਤੇਰੇ ਲਈ ਬਤੇਰੇ ਕੰਮ ਨੇ ਮੇਰੇ ਨਾਲ ਦੇਸ ਦੀ ਸੇਵਾ ਕਰ ਮੈਂ ਵਦੇਸ਼ੀਆਂ ਨੂੰ ਦੇਸੋਂ ਕਢਣੈ ਮੇਰੀ ਮਦਦ ਕਰ। ਜਿਤ ਗਏ ਤੇ ਵਿਆਹ ਸ਼ਿਆਹ ਵੇਖੇ ਜਾਨਗੇ, ਹਾਰ ਗਏ ਤੇ ਅਸਾਂ ਜੀਉਂਦੇ ਬਚਣਾ ਈ ਨਹੀਂ......ਕਿਊਂ ?

ਸੀਤਾ--ਮਨਜ਼ੂਰ, ਇਨ੍ਹਾਂ ਸਾਰੀਆਂ ਨੂੰ ਵੀ ਆਖੋ।

ਚੰਦਰ--(ਹਸ ਕੇ) ਲੈ ਮੈਂ ਧੰਘਾਣੇ ਆਖਾਂ ਨੇਂ ? ਈਹੋ ਕੰਮ ਤੇ ਮੈਂ ਤੇਥੋਂ ਲੈਣੈਂ ? ਇਨ੍ਹਾਂ ਤੋਂ ਈ ਪਰਚਾਰ ਸ਼ੁਰੂ ਕਰੀਂ ਇਨ੍ਹਾਂ ਨੂੰ ਸਮਝਾਈਂ ਤੇ ਮਨਾਈਂ ਕਿ ਜਿਸ ਵੇਲੇ ਦੇਸ਼ ਤੇ ਬਿਪਤਾ ਆਈ ਹੋਈ ਹੋਵੇ ਸਭ ਖ਼ੁਸ਼ੀਆਂ ਹਰਾਮ ਹੋਂਦੀਆਂ ਨੇ।

## ਸੀਨ ਪੰਜਵਾਂ

ਚੰਦਰ ਗੁਪਤ ਦੇ ਮਹੱਲ ਦਾ ਕਮਰਾ

[ਚੰਦਰ ਗੁਪਤ ਤੇ ਸੀਤਾ ਬੈਠੇ ਗਲਾਂ ਕਰ ਰਹੇ ਨੇਂ]

ਸੀਤਾ--ਕਲ ਅਖੀਰਲਾ ਦਿਨ ਜੇ ਨਾ ?

ਕੰਵਰ--ਅਖੀਰਲਾ ਕੀ ਮੌਤ ਦਾ ?

ਸੀਤਾ--ਹਾਏ ਸੁਖੀ ਸਾਂਦੀ ਇਹੋ ਜਹੀਆਂ ਗਲਾਂ ਕਰਨੀਆਂ ਜੇ ਤੇ ਮੈਂ ਚਲੀ ਆਂ।

ਕੰਵਰ--ਨਾਂ, ਨਾ ਬੀਬੀ ਭੈਣ ਜਾਈਂ ਨਾ। ਆਹੋ ਅਖੀਰਲਾ ਈ ਦਿਨ ਏ। ਕਲ ਮਹਾਰਾਜ ਨੂੰ ਜਵਾਬ ਦੇਣੈਂ ਦਸ ਕੀ ਦਿਆਂ ?

ਸੀਤਾ--ਮੇਰਾ ਅੰਤ ਲੈਂਦੇ ਓ ? ਜਵਾਬ ਕੋਈ ਦੋ ਨੇਂ ?

ਕੰਵਰ--ਦੋ ਤੇ ਹੈਣ ਈ, ਜਾਂ ਆਖਾਂ ਕਿ "ਹਜ਼ੂਰ ਮਾਈ ਬਾਪ ਨੇ ਜੋ ਹੁਕਮ ਦਿਓ ਮਨੱਾਂਗੇ" ਤੇ ਜਾਂ ਆਖਾਂ ਨੇ·ਕਿ ਜੋ "ਤੁਹਾਡੀ ਮਰਜ਼ੀ ਏ ਕਰ ਲੌ ਮੈਂ ਤੇ ਓਹੋ ਕੁਝ ਕਰਣਾ ਜੇ ਜੋ ਮੈਨੂੰ ਠੀਕ ਲਗੇ।"

ਸੀਤਾ--(ਪੀਡਾ ਮੂੰਹ ਬਣਾ ਕੇ) ਪਹਿਲੀ ਗਲ ਠੀਕ ਜੇ ਦੂਜੀ ਕਹੋਗੇ ਤੇ ਸੌ ਤਕਲੀਫਾਂ ਆਉਨਗੀਆਂ, ਨਾਲੇ ਵਿਆਹ ਵੀ ਨਹੀਂ ਹੋ

ਸਕਣਾ ਮੱਲਾ ਜੀਆ।

ਚੰਦਰ--ਹਲਾ ਜੀ? ਜਰਾ ਮੂੰਹ ਕਰੇਂ ਨਾ ਐਧਰ! ਹੁਣ ਤੇ ਬੜਾ ਮੂੰਹ ਪੀਡਾ ਬਨਾਣ ਸਿਖ ਪਈ ਏਂ (ਸੀਤਾ ਹਸ ਪੈਂਦੀ ਏ)

ਸੀਤਾ -ਗਲਾਂ ਤੇ ਤੁਸੀ ਬਨਾਂਦੇ ਓ। ਮੈਂ ਤੁਹਾਨੂੰ ਨਹੀਂ ਜਾਨਦੀ ਕਿ ਤੁਸੀ ਮੇਨੂੰ ਨਹੀਂ ਜਾਨਦੇ? ਮੇਥੋਂ ਪੁਛਣ ਦਾ ਹੋਰ ਮਤਲਬ ਈ ਕੀ ਸਾਜੇ ਸੁਆ ਮਖ਼ੌਲ ਤੋਂ? ਕੀਹ ਮੇਰਾ ਵੀਰ ਕਦੀ ਕਾਇਰਾਂ ਵਾਲੀ ਕੋਈ ਗਲ ਕਰ ਸਕਦੈ? ਕੀ ਮੈਂ ਕਦੀ ਓਹਨੂੰ ਅਜਿਹੀ ਸਲਾਹ ਦੇ ਸਕਣੀ ਆਂ? "ਜੀਦ੍ਹੇ ਕੁਝ ਦਿਨਾਂ ਦੇ ਉਪਦੇਸ਼ ਨਾਲ ਮੈਂ ਅਜੇਹੀ ਨਿਡਰ ਹੋ ਗਈ ਆਂ ਓਹ ਆਪ ਕੀਹ ਹੋਵੇਗਾ" ਇਹ ਮੈਂ ਚੰਗੀ ਤ੍ਰਾਂ ਸਮਝ ਸਕਨੀ ਆਂ।

ਚੰਦਰ--ਸਚ ਆਨੀਂ ਏਂ? ਫੇਰ ਮੈਂ ਤੇਰੇ ਵਲੋਂ ਨਾਂਹ ਨ ਕੁਈ ਫਿਕਰ ਕਰਾਂ?

ਸੀਤਾ--ਮੇਰੇ ਵਲੋਂ ਕੀ ਫਿਕਰ ਕਰਣਾ ਜੇ? ਮੈਨੂੰ ਤੇ ਹੁਨ ਸੁਫਨੇ ਵੀ ਆਉਂਦੇ ਨੇ ਤੇ ਲੜਾਈਆਂ ਦੇ ਈ, ਅਜੇ ਅਜ ਰਾਤੀਂ ਈ ਮੈਂ ਵੇਖਿਆ ਏ ਵਦੇਸ਼ੀਆਂ ਨਾਲ ਅਸੀ ਬੜੇ ਲੜੇ ਆਂ, ਆਖਰ ਓਹ ਹਾਰ ਗਏ ਨੇ, ਉਨ੍ਹਾਂ ਦੇ ਆਗੂ ਤੁਹਾਡੇ ਸਾਮ੍ਹਨੇ ਹਥ ਜੋੜ ਕੇ ਖਲੋ ਗਏ ਨੇ ਤੇ ਕੈਂਹਦੇ ਨੇ 'ਸਾਡੇ ਲਈ ਹੁਨ ਕੀਹ ਹੁਕਮ ਏ?' ਤੁਸੀ ਕੈਂਹਦੇ ਓ 'ਮੇਰੀ ਭੈਣ ਤੋਂ ਪੁਛੋ' ਓਹ ਫੇਰ ਮੇਥੋਂ ਪੁਛਦੇ ਨੇ ਮੇਨੂੰ ਓਨ੍ਹਾਂ ਤੇ ਤਰਸ ਆ ਜਾਂਦਾ ਏ।

ਚੰਦਰ--ਤਰਸ?

ਸੀਤਾ--ਜੀ ਹਾਂ, ਮੈਂ ਆਨ੍ਹੀ ਆਂ 'ਮੇਨੂੰ ਤਰਸ ਆਗਿਆ ਜੇ ਮੈਂ ਤੁਆਡੇ ਕਸੂਰ ਮਾਫ਼ ਕਰਨੀ ਆਂ, ਜਾਓ ਸਾਡੇ ਦੇਸ਼ ਤੋਂ ਨਿਕਲ ਜਾਓ', ਓਹ ਬੜੇ ਖੁਸ਼ ਹੋਂਦੇ ਨੇਂ ਤੇ ਨਸ ਓਠਦੇ ਨੇ, ਤਾਂਹਯੋਂ ਮੈਂ

ਵ੍ਹੇਨੀ ਆਂ ਓਹ ਬੰਦੇ ਤੇ ਨਹੀਂ ਸਨ ਓਹ ਤੇ ਭੇਡਾਂ ਸਨ ਮੈਂ ਹਸਣ ਲਗ ਪੈਨੀ ਆਂ ਤੇ ਮੇਰੀ ਜਾਗ ਖੁਲ੍ਹ ਜਾਂਦੀ ਏ।

ਚੰਦਰ--ਇਹ ਮਹਾਤਮਾ ਜੀ ਦੀਆਂ ਗਲਾਂ ਦਾ ਅਸਰ ਏ ਓਹ ਕਲ ਕਹਿੰਦੇ ਸਨ ਨਾ ਪਏ 'ਦੁਸ਼ਮਨ ਤਗੜਾ ਹੋਵੇ ਤਾਂ ਓਹਦੇ ਨਾਲ ਲੜੋ, ਮਾੜਾ ਹੋਵੇ ਜਾਂ ਹਾਰ ਜਾਏ, ਤੇ ਓਹਦੇ ਤੇ ਕਦੀ ਸਖਤੀ ਨ ਕਰੋ।'

ਸੀਤਾ--ਸ਼ੇਦ-ਹੋ ਸਕਦੈ-ਮਣ ਮੇਂ ਬਸੇ ਸੋ ਸੁਪਨੇ ਦਿੱਸੇ।

ਚੰਦਰ--ਹੂੰ ? ਹਛਾ ਹੁਣ ਸਲਾਹ ਇਹ ਬਣੀ ਏ ਕਿ ਤੂੰ ਤੇ ਮਾਂ ਜੀ ਅਜ ਰਾਤੀ ਇਕ ਦੋ ਨੌਕਰਾਂ ਨਾਲ ਲੈ ਕੇ ਮਰਦਾਂਵੇਂ ਭੇਸਾਂ ਵਿਚ ਮਗਧ ਵਿਚੋਂ ਨਿਕਲ ਜਾਓ ਪੰਡਤ ਜੀ ਨੇ ਸਾਰਾ ਇੰਤਜ਼ਾਮ ਕੀਤਾ ਹੋਇਐ, ਮੈਂ ਕਲ ਦਰਬਾਰ ਵਿਚ ਜਾਵਾਂਗਾ ਜੁਆਬ ਦੇ ਆਵਾਂਗਾ ਫੇਰ ਜਿਸ ਤ੍ਰਾਂ ਹੋਵੇਗੀ ਵੇਖੀ ਜਾਏਗੀ।

ਸੀਤਾ--ਜੇ ਤੁਹਾਨੂੰ ਮਹਾਰਾਜ ਨੇ ਓਥੇ ਈ ਕੈਦ ਕਰ ਲਿਆ ਤੇ।

ਚੰਦਰ--ਉਮੈਦ ਤੇ ਨਹੀਂ 'ਲੋਕ ਝਟ ਉਠ ਖੜੇ ਹੋਨਗੇ', ਮਹਾਰਾਜ ਨੂੰ ਏਸ ਗਲ ਦਾ ਚੰਗੀ ਤ੍ਰਾਂ ਪਤੈ 'ਲੋਕ ਮੈਨੂੰ ਕਿਨਾਂ ਕੁ ਪਿਆਰ ਕਰਦੇ ਨੇ' ਓਹਨਾਂ ਨੂੰ ਖਵਰਾਂ ਪੌਂਹਚ ਗੱਯਾਂ ਨੇ, ਜਾਪਦਾ ਤੇ ਇੰਿਵ ਏਂ ਕਿ ਓਹ ਨਰਮੀ ਨਾਲ ਕੰਮ ਕਢਣਾ ਚਾਹਣਗੇ, ਮੈਂ ਉਂਞ ਹਰ ਗਲ ਲਈ ਤਿਆਰ ਆਂ ਤੇਰੇ ਨਾਲ ਕਿਨੀਆਂ ਕੁ ਕੁੜੀਆਂ ਤਿਆਰ ਨੇ ?

ਸੀਤਾ--ਅਕਰਾਰ ਤੇ ਅੱਠੇ ਪੱਯਾਂ ਕਰਦੀਆਂ ਨੇ ਪਰ ਬੌਹਤੀ ਉਮੈਦ ਮੈਨੂੰ ਪੰਜਾਂ ਦੀ ਏ।

ਚੰਦਰ--ਚਲੋ ਠੀਕ ਏ ਇਨ੍ਹਾਂ ਨੂੰ ਪੰਡਤ ਜੀ ਨਾਲ ਲੈ ਜਾਨਗੇ।

# ਐਕਟ ਦੂਜਾ

## ਸੀਨ ਪਹਿਲਾ

(ਸਪਤ ਸੰਧੂ ਵਿਚ ਇਕ ਜੰਗਲ-ਮਹਾਤਮਾ ਜੀ-ਪੰਡਤ ਕੁਟੱਲੀਆ ਜੀ, ਕੰਵਰ ਚੰਦਰ ਗੁਪਤ ਤੇ ਸੀਤਾ-ਇਕ ਤੰਬੂ ਦੇ ਬਾਹਰ ਦਰੀ ਤੇ ਬੈਠੇ ਹੋਏ ਨੇ। ਕੋਲ ਬਹੁਤ ਸਾਰੀਆਂ ਛੋਲਦਾਰੀਆਂ ਲਗੀਆਂ ਹੋਈਆਂ ਨੇ)

ਚੰਦਰ--ਪਹਿਲਾਂ ਤੁਸੀ ਦਸੋ।

ਪੰਡਤ ਜੀ--ਸਾਡੀ ਗਲ ਤੇ ਕੋਈ ਬਹੁਤੀ ਸਵਾਦੀ ਨਹੀਂ, ਮਹਾਤਮਾ ਜੀ ਵਖਰੇ ਈ ਟੁਰ ਆਏ ਸਨ ਅਸੀਂ ਸਾਰੇ ਯਾਤਰੂ ਬਣ ਗਏ ਤੇ ਆਪਣੇ ਆਪ ਨੂੰ ਬੋਧੀ ਦਸਿਆ.........।

ਚੰਦਰ--ਮੈਂ ਤੁਹਾਡੀ ਗਲ ਟੁਕਣਾਂ; ਮਾਫ਼ ਕਰਨਾ ਤੁਸੀ ਝੂਠ ਵੀ ਬੋਲ ਲੈਂਦੇ ਓ।

ਪੰਡਤ ਜੀ--ਪਈ ਸੱਚੀ ਗਲ ਇਹਵੇ ਕਿ ਏਹੋ ਜਹੀਆਂ ਘੋਖਾਂ

ਮਹਾਤਮਾ ਜੀ ਈ ਘੋਖਦੇ ਨੇ ਅਸੀ ਤੇ ਇਹ ਗਲ ਜਾਨਣੇ ਆਂ ਕਿ ਸਾਡਾ ਧਰਮ ਦੇਸ਼ ਭਗਤੀ ਏ ਤੇ ਜੇਹੜੀ ਗਲ ਦੇਸ਼ ਲਈ ਕਰਨੀ ਪਏ ਉਹ ਕਰ ਲੈਣੀ ਏ ਹਾਂ! ਆਪਣੇ ਜ਼ਾਤੀ ਫ਼ੈਦੇ ਲਈ ਝੂਠ ਝਾਠ ਬੋਲਣੇ ਮਹਾਂ ਪਾਪ ਏ।

ਚੰਦਰ--ਮਹਾਤਮਾ ਜੀ ਤੇ ਓਦਨ ਪਏ ਦਸਦੇ ਸਨ ਕਿ ਸੱਚ ਕਿਸੇ ਹਾਲਤ ਵਿਚ ਵੀ ਨਹੀਂ ਛਡਨਾ ਚਾਹੀਦਾ। ਰਾਜਨੀਤੀ ਵਿਚ ਵੀ, ਉਹ ਕੈਂਹਦੇ ਸਨ, 'ਝੂਠ ਦੀ ਕੋਈ ਥਾਂ ਨਹੀਂ।'

ਪੰਡਤ ਜੀ--ਮਹਾਤਮਾ ਜੀ ਦੀਆਂ ਗੱਲਾਂ, ਮੈਂ ਤੁਹਾਨੂੰ ਦਸ ਚੁਕਾ, ਕੇਹ, ਸਾਥੋ ਨਹੀਂ ਪੁਜ ਸਕਦੀਆਂ। ਅਸੀ ਦੁਨੀਆਂ ਦੇ ਬੰਦੇ ਆਂ ਤੇ ਉਹ ਨੇ ਦਿਓਤੇ।

ਚੰਦਰ--ਚੰਗਾ ਤੁਸੀ ਗਲ ਸੁਣਾਓ।

ਪੰਡਤ ਜੀ--ਇਕ ਚੰਗਾ ਵਡਾ ਕਾਫਲਾ ਭਿਖਸ਼ੂਆਂ ਦਾ ਪਛਮੀ ਦੇਸਾਂ ਵਲ ਪਰਚਾਰ ਕਰਨ ਜਾ ਰਿਹਾ ਸੀ ਅਸੀ ਵੀ ਉਹਨਾਂ ਨਾਲ ਰਲ ਪਏ, ਸੀਤਾ ਤੇ ਉਹਦੀਆਂ ਸਹੇਲੀਆਂ ਭਿਖਸ਼ਨੀਆਂ ਬਣ ਗਈਆਂ ਸੋ ਸਾਡਾ ਕੰਮ ਤੇ ਸੌਖਾ ਈ ਬਣ ਗਿਆ ਔਖਾ ਕੰਮ ਸੀ ਰੁਪੱਯਾਂ ਦਾ, ਸੋ ਸਾਡੇ ਆਦਮੀਆਂ ਨੇ ਕਰ ਲਿਐ, ਕੋਈ ਘੁਮਿਆਰ ਬਣਿਆ ਤੇ ਭਾਂਡਿਆਂ ਥਲੇ ਸੋਨਾ ਛੁਪਾ ਲਿਓ ਸੂ ਕੋਈ ਕਪੜੇ ਵੇਚਣ ਵਾਲਾ ਬਣਿਆ ਤੇ ਕਪੜੇ ਹੇਠਾਂ ਸੋਨਾ ਰੱਖ ਲਿਆਇਆ। ਇਸ ਤਰ੍ਹਾਂ ਚੰਗਾ ਕਾਫਲਾ ਬਣਾ ਕੇ ਸਾਡੇ ਨਾਲ ਈ ਨ ਵਾਕਫ਼ਾਂ ਵਾਂਙਣ ਟੁਰ ਪਏ।

ਚੰਦਰ--ਇਹ ਕੰਮ ਤੇ ਚੰਗਾ ਔਖਾ ਸੀ ਤਕਲੀਫ ਤੇ ਨਹੀਂ ਨੇ ਹੋਈ?

ਪੰਡਤ ਜੀ--'ਤਕਲੀਫ ਤੇ ਨਹੀਂ ਨੇ ਹੋਈ।' ਤਕਲੀਫ ਬਿਨਾਂ ਵੀ ਦੇਸ਼ ਭਗਤੀ ਹੋ ਸਕਦੀ ਏ? ਜਾਨਾਂ ਤਲੀ ਤੇ ਰੱਖ ਕੇ ਆਏ ਨੇ

ਐਡੀ ਦੂਰ ਐਨਾ ਰੁਪੱਯਾ ਲੈ ਕੇ ਆਓਣਾ ਖ਼ਾਲਾ ਜੀ ਦਾ ਘਰ ਏ ? ਪਰ ਇਹ ਬੰਦੇ ਤਕਲੀਫ ਨੂੰ ਤਕਲੀਫ ਜਾਣਨ ਵਾਲੇ ਹੁੰਦੇ ਤੇ ਮੈਂ ਏਨ੍ਹਾਂ ਨੂੰ ਐਡੀ ਦੂਰੋਂ ਕ੍ਹਾਨੂੰ ਚੁਕ ਲਿਔਂਦਾ। ਆਮ ਬੰਦਿਆਂ ਦਾ ਏਥੇ ਘਾਟਾ ਏ ਤੁਸੀਂ ਸੁਣਾਓ ਹੁਣ।

ਚੰਦਰ——ਮੈਨੂੰ ਦਰਬਾਰ ਵਿਚ ਸਦਿਓ ਨੇ ? ਬੜੀ ਨਰਮੀ ਨਾਲ ਕਹਿਣ ਲਗੇ, "ਸੁਣਾ ਬਈ ਫੈਸਲਾ ਕਰ ਲਿਆ ਈ ?' ਮੈਂ ਕਿਹਾ "ਜੀਆਹ"। ਪੁਛਣ ਲਗੇ, "ਕੀਹ ?" ਮੈਂ ਕਿਹਾ, "ਜੀ ਤੁਸੀਂ ਨਿਕਿਆਂ ਹੁੰਦਿਆਂ ਤੋਂ ਮੈਨੂੰ ਜਾਣਦੇ ਈ ਹੋ ਕਿ ਮੈਂ ਕਿਡਾ ਜ਼ਿੱਦੀ ਆਂ, ਮੇਰੀ ਇਹ ਆਦਤ ਪੱਕ ਚੁਕੀ ਏ ਕਿ ਜੇਹੜੀ ਗਲ ਮੇਰੇ ਦਿਲ ਵਿਚ ਇਕ ਵੇਰੀ ਬੈਹ ਜਾਏ ਉਹ ਹਾਈਂ ਮਾਈਂ ਨਹੀਂ ਨਿਕਲਦੀ। ਸੁ ਮੈਂ ਆਦਤ ਤੋਂ ਮਜਬੂਰ ਆਂ।" ਉਹ ਕਹਿਣ ਲਗੇ "ਤੂੰ ਮਜਬੂਰ ਏਂ ਤੇ ਅਸੀ ਵੀ ਮਜਬੂਰ ਆਂ। ਅਸਾਂ ਵੀ ਕਿਸੇ ਆਕੜ ਖਾਣ ਦੀ ਆਕੜ ਭੰਨਣ ਬਿਣਾ ਕਦੀ ਸਾਹ ਨਹੀਂ ਲਿਆ। ਤੂੰ ਸਾਡੀ ਨਰਮੀਂ ਦਾ ਨਾਜਾਇਜ਼ ਫੈਦਾ ਉਠਾ ਰਿਹਾ ਏਂ।" ਮੈਨੂੰ ਗੁਸਾ ਆ ਗਿਆ। ਮੈਂ ਕਿਹਾ "ਜੀ ਤੁਸੀ ਸਖਤੀ ਵੀ ਕਰ ਵੇਖੋ ਮੈਂ ਮੁੜਣਾ ਫੇਰ ਵੀ ਨਹੀਂ।" ਬੜਾ ਫੇਰ ਗੁਸਾ ਚੜ੍ਹਿਓ, ਨੇ ਭੁੜਕ ਕੇ ਉਠ ਬੈਠੇ ਤਖਤ ਤੋਂ ਤੇ ਤਲਵਾਰ ਤੇ ਹਥ ਪਾਇਓ ਨੇ ਨਾਲੇ ਈ ਮੰਤਰੀ ਉਠ ਬੈਠਾ ਜੀਕਣ ਪਹਿਲਾਂ ਵੀ ਸਲਾਹ ਪਕਾਈ ਹੋਈ ਹੁੰਦੀ ਏ, ਕਹਿਣ ਲਗਾ "ਮਹਾਰਾਜ ਤੁਸੀਂ ਕੰਵਰ ਸਾਹਿਬ ਨੂੰ ਹੁਕਮ ਦਿਓ ਰੋਜ਼ ਸ਼ਾਮ ਨੂੰ ਮੇਰੇ ਨਾਲ ਸੈਲ ਕਰਿਆ ਕਰਨ। ਮੇਰੀ ਕਥਾ ਸੁਣਨ ਆਇਆ ਕਰਨ। ਮੈਂ ਇਨ੍ਹਾਂ ਨੂੰ ਊਚ ਨੀਚ ਸਮਝਾ ਦਿਆਂ ਗਾ, ਅਵਾਂਨੇ ਨੇ ਠੀਕ ਗਲ ਨਹੀਂ ਸਮਝ ਸਕਦੇ" ਮਹਾਰਾਜ ਨੇ ਤਲਵਾਰ ਤੋਂ

ਹਥ ਚੁਕ ਲਿਆ ਤੇ ਕਹਿਣ ਲਗੇ "ਚੰਗੀ ਗਲ ਏ"
ਸੋ ਮੰਤਰੀ ਹੁਰੀ ਅਗਲੇ ਦਿਨ ਆਪਣਾ ਚੇਲਾ ਲਭਦੇ ਹੋਨੇ ਨੇ
ਤੇ ਚੇਲਾ ਪਾਟਲੀ ਪੁਤ੍ਰੋਂ ਸੌ ਮੀਲ ਤੇ ਹੋਣੈਂ; ਰਾਹ ਵਿਚ ਮੈਨੂੰ ਕੋਈ
ਤਕਲੀਫ ਨਹੀਂ ਹੋਈ ਚੁੰਗੀ ਵਾਲੇ ਅਫਸਰ ਸਬ ਮੇਰੇ ਅਗੇ ਦੇ
ਹੀ ਜਾਣੂ ਨੇ।

ਪੰਡਤ ਜੀ--ਮੁਢ ਤੇ ਚੰਗਾ ਬਣੈ। ਹਛਾ ਹੁਣ ਕੀ ਸਲਾਹ ਏ?

ਚੰਦਰ—ਸਲਾਹਵਾਂ ਤੁਹਾਡੀਆਂ ਨੇ ਸਾਨੂੰ ਤੇ ਜੋ ਹੁਕਮ ਕਰੋਗੇ ਕਰ ਦਿਆਂਗੇ।

ਪੰਡਤ ਜੀ--ਸਾਡੇ ਕੋਲ ਸੌ ਇਤਬਾਰੀ ਬੰਦੇ ਨੇ, ਪੰਜ ਲੱਖ ਦਾ ਸੋਨਾ ਏ,
ਇਕ ਇਕ ਤਕੜੇ ਪਿੰਡ ਵਿਚ ਤੇ ਸ਼ੈਹਰ ਵਿਚ ਇਕ ਇਕ ਬੰਦੇ
ਨੂੰ ਚਾਰ ਚਾਰ ਹਜ਼ਾਰ ਦਾ ਸੋਨਾ ਦੇ ਕੇ ਘਲ ਦਿਤਾ ਜਾਏ। ਹਰ
ਇਕ ਬੰਦਾ ਛੀਆਂ ਮਹੀਨਿਆਂ ਵਿਚ ਪਿੰਡ ਦੇ ਲੋਕਾਂ ਦਾ 'ਹਰਮਣ
ਪਿਆਰਾ' ਬਣ ਜਾਏ ਏਡੀ ਚੰਗੀ ਤਰ੍ਹਾਂ ਰਵ੍ਹੇ ਕਿ ਲੋਕ ਉਹਨੂੰ
ਦਿਓਤਿਆਂ ਵਾਂਙ ਪੂਜਣ ਲਗ ਪੈਣ ਤੇ ਜੋ ਆਖੇ ਮੰਨਣ ਦੇਸ
ਸੇਵਾ ਦਾ ਪਿਆਰ, ਗੁਲਾਮੀ ਤੋਂ ਨਫਰਤ ਦੇਸ ਲਈ ਹਰ ਕਿਸਮ
ਦੀ ਕੁਰਬਾਨੀ ਕਰਨ ਦੇ ਖਿਆਲ ਲੋਕਾਂ ਦੇ ਦਿਲਾਂ ਵਿਚ
ਬਿਠਾਏ। ਜਦੋਂ ਹੁਕਮ ਘੱਲੀਏ ਖ਼ੁਫੀਆ ਫ਼ੌਜ ਤਿਆਰ ਕਰਨ
ਲਗ ਪਵੇ ਤੇ ਦੂਜੇ ਹੁਕਮ ਤੇ ਸਾਡੇ ਨਾਲ ਆ ਮਿਲੇ। ਸੋ ਸ਼ੈਹਰਾਂ
ਤੇ ਤਕੜੇ ਪਿੰਡਾਂ ਦੇ ਬੰਦੇ ਉਠ ਖਲੋਤੇ ਤਾਂ ਬਾਕੀ ਭੇਡਾਂ ਚਾਲ
ਨਾਲ ਹੋਰ ਵੀ ਬਤੇਰੇ ਆ ਜਾਣਗੇ।

ਚੰਦਰ--ਕਮਾਲ ਕਰ ਛਡੀ ਜੇ। ਮੈਨੂੰ ਵੀ ਆਪਣੇ ਵਰਗਾ ਸਿਆਣਾ
ਬਨਾ ਲੌ ਖਾਂ।

ਪੰਡਤ ਜੀ--ਲੌ ਜੀ ਇਕ ਮਿੰਟ ਵਿਚ ਲੌ......ਅਜੇ ਬਣੇ ਓ ਕਿ ਨਹੀਂ?

(ਸਾਰੇ ਹੱਸਦੇ ਨੇ)

# ਸੀਨ ਦੂਜਾ

(ਇਕ ਸ਼ਹਿਰ ਦੇ ਬਾਹਰ ਦਾਰਾ ਉਹਦੇ ਵਿਚ ਬਹੁਤ ਸਾਰੇ ਦਰਖਤ ਹੇਠਾਂ ਪੰਦਰਾਂ ਵੀਹ ਆਦਮੀ ਜ਼ਨਾਨੀਆਂ ਬੈਠੇ ਹੋਏ ਨੇ। ਕੁਝ ਸ਼ਤਰੰਜ ਖੇਡ ਰਹੇ ਨੇ ਕੁਝ ਪਾਸ਼ਾ ਤੇ ਕੁਝ ਗਲਾਂ ਪਏ ਕਰਦੇ ਨੇ)

ਇਕ ਆਦਮੀ--(ਇਕ ਜੁਆਨ ਕੁੜੀ ਨੂੰ) ਰਾਧਾ ਕੀਹ ਹਾਲ ਏ ਹੁਣ, ਸਚ, ਤੇਰੇ ਭਰਾ ਦਾ ?

ਰਾਧਾ--ਹੁਣ ਤੇ, ਚਾਚਾ ਜੀ, ਰਾਜੀ ਏ ਤੁਹਾਡੀ ਮੇਹਰਬਾਨੀ ਏਂ ।

ਇਕ ਹੋਰ ਆਦਮੀ--ਕੌਣ ਬਮਾਰ ਸੀ ਰਾਧਾ ਭੈਣ ?

ਰਾਧਾ--ਮੇਰਾ ਭਰਾ ਗੁਰਧਣ ।

ਆਦਮੀ--ਹਲਾ ? ਕਦੋਂ ਦਾ ? ਮੈਂ ਤੇ ਅਜ ਮਹੀਨੇ ਪਿਛੋਂ ਬਾਹਰੋਂ ਆਇਆਂ ।

ਰਾਧਾ--ਜੀ, ਉਹ ਕੁਝ ਵਧੇਰਾ ਈ ਬੀਮਾਰ ਹੋ ਗਿਆ ਸੀ ਰਥਾਂ ਦੀ ਦੌੜ ਤੋਂ ਮੁੜਦਿਆਂ ਸਾਰ ਈ ਆਉਂਦਿਆਂ ਠੰਡੇ ਪਾਣੀ ਨਾਲ ਨਹਾ ਲਿਓ ਸੂ ਮਾਂ ਬਤੇਰਾ ਮੋੜਦੀ ਰਹੀ ਪਰ ਉਹ

ਕਿਥੋਂ ਮੁੜਣ ਵਾਲਾ, ਘੰਟੇ ਪਿਛੋਂ ਲਗ ਪਿਆ ਆਖਣ "ਮੇਰੀ ਛਾਤੀ ਪੀੜ ਕਰਦੀ ਏ" ਪਿੰਡੇ ਨੂੰ ਅਸਾਂ ਹੱਥ ਲਾ ਕੇ ਵੇਖਿਆ ਲੋਹੇ ਵਾਂਙ ਪਿਆ ਭਖੇ। ਸਤ ਦਿਨ ਬੇਸੁਰਤ ਪਿਆ ਰਿਹੈ। ਅਜ ਰਾਜ਼ੀ ਹੋਇਆਂ ਵੀ ਦਸ ਦਿਨ ਹੋ ਗਏ ਸੂ ਪਰ ਮੰਜੀਓਂ ਹਿਠਾਂ ਅਜੇ ਵੀ ਨਹੀਂ ਉਤਰ ਸਕਦਾ ਬੜੀ ਜਾਹਮਤ ਪਾਈ ਸੂ।

ਦੂਜਾ ਆਦਮੀ--ਸ਼ੁਕਰ ਏ ਬਚ ਗਿਐ। ਅਲਾਜ ਕੀਹਦਾ ਕਰਾਂਦੇ ਸਾਓ?

ਰਾਧਾ--ਵਡੇ ਹਕੀਮ ਹੁਰਾਂ ਦਾ ਈ ਅਜ ਕਲ ਕਿਸੇ ਨੂੰ ਕਿਸੇ ਹੋਰ ਕੋਲੋਂ ਇਲਾਜ ਕਰਾਣ ਦੀ ਕੀਹ ਲੋੜ ਪਈ ਏ!

ਪਹਿਲਾ ਆਦਮੀ--ਬੱਲੇ ਬੱਲੇ! ਇਹ ਤੇ ਸ਼ੈਹਰ ਨੇ, ਸਮਝੋ, ਕੋਈ ਮੋਤੀ ਦਾਨ ਕੀਤੇ ਸਨ ਜੋ ਏਹੋ ਜਿਹਾ ਆਦਮੀ ਏਥੇ ਆ ਵਸਿਐ।

ਰਾਧਾ--ਆਦਮੀ ਕਾਹਦੇ ਨੇ ਚਾਚਾ ਜੀ ਉਹ ਤੇ ਦਿਉਤੇ ਨੇ ਅਠ ਦਿਨ ਭਰਾ ਬਿਮਾਰ ਰਿਹਾ ਜੇ, ਦਿਨ ਵਿਚ ਪਾਨ ਲਈ ਦਵਾਈ ਦੇਂਦੇ ਸਨ। ਸਾਰਾ ਟੱਬਰ ਅਸੀਂ ਤਰਲੇ ਕਰ ਥੱਕੇ ਕਿ ਹੋਰ ਕੁਛ ਨਹੀਂ ਤੇ ਦਵਾਈ ਦਾ ਮੁਲ ਤੇ ਲਿ ਲਿਆ ਕਰੋ ਪਰ ਐਂਵ ਜਾਪਦਾ ਸੀ ਕਿ ਜਿਵੇਂ ਉਹ ਇਹ ਗਲ ਸੁਣਦੇ ਹੀ ਨਹੀਂ ਸਨ। ਹੋਰ ਦਾ ਹੋਰ ਹੀ ਜਵਾਬ ਲਗ ਪੈਂਦੇ ਸਨ ਦੇਣ ਅਸੀਂ ਗਲ ਕਰੀਏ ਪੈਸਿਆਂ ਦੀ ਤੇ ਉਹ ਅਗੋਂ ਆਖਣ "ਘੰਟੇ ਤਾਈਂ ਇਹ ਦਵਾ ਪਿਆ ਦਿਆ ਜੇ, ਲੋੜ੍ਹੇ ਵੇਲੇ ਮੈਂ ਫੇਰ ਆਵਾਗਾਂ" ਜਿਦਨ ਭਰਾ ਰਾਜ਼ੀ ਹੋਇਆ ਭਾਯੇ ਰਾਂ ਬੜਾ ਈ ਟਿੱਲ ਲਾਇਆ ਕਿ "ਕੁਛ ਤੇ ਲੈ ਲੌ" ਆਖਰ ਜਦੋਂ ਬੜਾ ਅਕਾਇਓ ਨੇ ਤਾਂ ਕਹਿਣ ਲਗੇ 'ਮੈਨੂੰ ਜੇਹੜੀ ਖ਼ੁਸ਼ੀ ਏਹਦੇ

ਰਾਜ਼ੀ ਹੋਣ ਨਾਲ ਹੋਈ ਏ ਓਹ ਘਟਾਣ ਦੇ ਕਿਉਂ ਮਗਰ ਪਏ ਓ ? ਮੇਰੇ ਕੋਲ ਖਾਣ ਪੀਣ ਲਈ ਬਤੇਰਾ ਕੁਝ ਏ, ਜੇ ਕਦੀ ਮੁਕ ਗਿਆ ਤੇ ਮੰਗ ਤੰਗ ਕੇ ਗੁਜ਼ਾਰਾ ਕਰ ਲਾਂਗਾ ਤੁਸੀਂ ਫਿਕਰ ਨਾ ਕਰੋ ।

ਪਹਿਲਾ ਆਦਮੀ––ਵੱਡੀ ਉਮਰ ਨੇ ਉਹਨਾਂ ਦੀਆਂ ਗਲਾਂ ਪਏ ਕਰਦੇ ਸਾਂ ਉਤੋਂ ਆ ਗਏ ਜੇ

(ਹਕੀਮ ਉਰੀ ਆਉਂਦੇ ਨੇ, ਸਾਰੇ ਉਠ ਕੇ ਆਦਰ ਕਰਦੇ ਨੇ)

ਇਕ ਆਦਮੀ––ਮਹਾਰਾਜ ! ਤੁਹਾਡੀਆਂ ਗਲਾਂ ਈ ਪਏ ਕਰਦੇ ਸਾਂ। ਤੁਹਾਡੀ ਬੜੀ ਵਡੀ ਉਮਰ ਏ ।

ਹਕੀਮ––ਵੱਡੀ ਉਮਰ ਦੀ ਕੀ ਲੋੜ ਏ, ਸ਼ੰਕਰਾ ! ਉਮਰ ਭਾਵੇਂ ਥੋੜੀ ਈ ਹੋਵੇ ਪਰ ਬਫ਼ੈਦਾ ਨ ਗੁਜ਼ਰ ਜਾਏ, ਸੌ ਵਰ੍ਹਿਆਂ ਦੀ ਉਮਰ ਜੇ ਰੋਟੀ ਖਾ, ਕਪੜੇ ਪਾ, ਸੌਂ, ਖੇਡ ਮਲ੍ਹ ਤੇ ਸਾਹ ਲੈ ਕੇ ਈ ਗੁਜ਼ਾਰ ਛੱਡੀ ਤੇ ਕਾਹਦੀ ਗੁਜ਼ਾਰੀ ਕੀ ਫੈਦੇ ਏਸ ਜੀਉਣ ਦਾ ? ਤੇ ਕੀ ਖਟਐ ਏਸ ਜੀਉਣ ਤੋਂ ? ਮੈਂ ਤੇ ਆਹਨਾਂ ਮੈਂ ਚਾਹੇ ਕਲ ਮਰ ਜਾਂ ਪਰ ਕਿਸੇ ਦਾ ਕੁਛ ਸਵਾਰ ਕੇ ਮਰਾਂ ।

ਇਕ ਹੋਰ ਆਦਮੀ––ਲੌ ਮਹਾਰਾਜ ! ਤੁਹਾਡਾ ਤੇ ਦੱਮ ਦੱਮ ਲੋਕਾਂ ਦੇ ਭਲੇ ਲਈ ਗੁਜ਼ਰ ਰਿਹੈ। ਮੂੰਹ ਤੇ ਸਲਾਹਨਾ ਮਾੜੀ ਗਲ ਏ ਪਰ ਸਚੀ ਗਲ ਕਰਨੋਂ ਵੀ ਸੰਙਣਾ ਨਹੀਂ ਚਾਹੀਦਾ ਐਹ ਸਾਰੇ ਕਹਿ ਰਹੇ ਸਾਜੇ ਕਿਹ ਤੁਸੀ ਤੇ ਦਿਓਤੇ ਹੋ ਦਿਓਤੇ । ਕਿਨ੍ਹੀ ਕੁਰਬਾਨੀ ਕਰਦੇ ਓ ਲੋਕਾਂ ਲਈ ਜਫਰ ਜਾਲਦੇ ਓ ਤੇ ਫੈਦਾ ਕੋਈ ਨਹੀਂ ਖੱਟਦੇ ।

ਹਕੀਮ--ਉਦੇਸ਼! ਅਸਾਂ ਕੀ ਕੁਰਬਾਨੀ ਕਰਨੀ ਏਂ ਦੁਨੀਆਂ ਪਰੇ ਤੋਂ ਪਰੇ ਪਈ ਏ। ਭੁਲ ਗਿਐਂ ਓਹਨਾਂ ਸਤ ਹਜ਼ਾਰ ਬਹਾਦਰਾਂ ਦੀ ਕੁਰਬਾਨੀ ਜਿਨ੍ਹਾਂ ਨੂੰ ਸਕੰਦਰ ਨੇ ਸੁਤਿਆਂ ਪਿਆਂ ਮਾਰ ਛਡਿਆ ਸੀ।

ਇਕ--(ਹੌਕਾ ਭਰਕੇ) ਧੰਨ ਸਨ ਓਹ, ਵੇਖੋ ਜੀ ਕਿਡਾ ਜ਼ੁਲਮ ਏ। ਆਪਣੇ ਦੇਸ਼ ਦੇ ਬਰਖਲਾਫ਼ ਮਦਦ ਨਹੀਂ ਦਿਤੀ ਇਹ ਵੀ ਕਸੂਰਾਂ ਵਿਚੋਂ ਕਸੂਰ ਹੋਣਾ ਜੇ।

ਹਕੀਮ--ਕਸੂਰ ਲਭਦੇ ਨੇ ਬਗਾਨੇ ਪੁਤ੍ਰ। ਤੁਸੀ ਕਸੂਰ ਨਾ ਕਰੋ ਤੇ ਓਹ ਮਾਰਨ ਕਿਨੂੰ। ਐਵੇਂ ਤੇ ਨਹੀਂ ਸਾਂ ਮੈਂ ਆਂਹਦਾ, ਸ਼ੰਕਰ, ਤੇਨੂੰ ਓਦਨ, ਪਿਆ ਕਿ ਕਿਸੇ ਦੇਸ ਤੇ ਬਗਾਨਿਆਂ ਦਾ ਰਾਜ ਨਾ ਕਿਤੇ ਹੋ ਜਾਏ। ਗੁਲਾਮਾਂ ਤੇ ਡੰਗਰਾਂ ਵਿਚ ਕੀਹ ਫ਼ਰਕ ਹੋਇਆ? ਸਕੰਦਰ ਨੂੰ ਸਤ ਹਜ਼ਾਰ ਆਰਯਾ ਵੀਰਾਂ ਨੂੰ ਮਾਰਦਿਆਂ ਐਨੀ ਖ਼ੀਚ ਵੀ ਨਹੀਂ ਆਈ ਜਿੰਨੀ ਅਪਣੇ ਦੇਸ਼ ਦੇ ਕੀੜੇ ਮਾਰਿਆਂ ਔਂਦੀ ਏ ਸੁਣਿਆ ਸਾਜੇ ਨ ਅਪਣਾ ਘੋੜਾ ਮੋਇਆ ਸਾ ਸੂ ਤੇ ਕੀਹ ਹਾਲ ਹੋਯਾ ਸਾਸੂ।

ਇਕ--ਓਦੀ ਯਾਦ ਵਿਚ ਤੇ ਸ਼ੈਹਰ ਵਸਾਇਆ ਸਾਸੂ।

ਹਕੀਮ--ਜੀ ਹਾਂ ਇਹ ਜੇ ਫ਼ਰਕ ਅਪਣੇ ਤੇ ਬਗਾਨੇ ਦਾ।

ਰਾਧਾ--ਮਹਾਰਾਜ! ਇਹ ਪਛਮੀ ਲੋਕ ਜੋ ਸਾਡੇ ਤੇ ਕਬਜਾ ਕਰੀ

---

ਗੰਧਾਰਾ (ਅਫ਼ਗਾਨਿਸਤਾਨ) ਵਿਚ ੭੦੦੦ ਹਿੰਦੁਸਤਾਨੀ ਰਹਿੰਦੇ ਸਨ, ਸਕੰਦਰ ਨੇ ਉਨ੍ਹਾਂ ਨੂੰ ਕਿਹਾ ਹਿੰਦੁਸਤਾਨ ਤੇ ਚੜ੍ਹਾਈ ਕਰਨ ਵਿਚ ਮੇਰੀ ਮਦਦ ਕਰੋ ਤੇ ਉਹ ਨਾ ਮੰਨੇ। ਸਕੰਦਰ ਨੇ ਰਾਤੀ ਸੁਤਿਆਂ ਪਿਆਂ ਸਭ ਨੂੰ ਮਰਵਾ ਦਿਤਾ।

ਬੈਠੇ ਨੇ, ਕਦੋਂ ਮਗਰੋਂ ਲੈਹਣਗੇ ਸਾਡਿਯੋਂ ?

ਹਕੀਮ--ਜਦੋਂ ਅਸੀ ਲੁਾਂਗੇ ਨੇ। ਅਜ ਅਸੀ ਆਪੋ ਵਿਚ ਝਗੜਣਾ ਬੰਦ ਕਰ ਦੇਜੇ। ਧਰਮਾਂ ਤੇ ਬਖੇੜੇ ਤੇ ਫ਼ਜ਼ੂਲ ਗਲਾਂ ਵਿਚ ਵਕਤ ਗੁਆਣਾ ਛਡ ਕੇ ਇਨ੍ਹਾਂ ਨੂੰ ਕਢਣ ਵਿਚ ਜੁਟ ਜਾਈਏ, ਅਜ ਨਿਕਲ ਜਾਣ । ਜਿਦਨ ਤੁਹਾਨੂੰ ਸਮਝ ਆ ਗਈ ਕਿ ਗੁਲਾਮੀ ਦੇ ਜੀਊਣ ਨਾਲੋਂ ਮਰਣ ਚੰਗਾ ਏ ਓਦਨ ਤੁਹਾਨੂੰ ਕੋਈ ਗੁਲਾਮ ਨਹੀਂ ਰਖ ਸਕੇਗਾ !

## ਸੀਨ ਤੀਜਾ

(ਸਪਤ ਸੰਧੂ ਵਿਚ ਇਕ ਸ਼ਹਿਰ)

[ਇਕ ਵਡੇ ਸਾਰੇ ਘਰ ਦਾ ਚੰਗਾ ਵਡਾ ਸਾਰਾ ਕਮਰਾ ਸੀਤਾ ਤੇ ਉਹਦੀਆਂ ਪੰਜ ਸਹੇਲੀਆਂ ਚਰਖੇ ਡਾਹ ਕੇ ਬੈਠੀਆਂ ਹੋਈਆਂ ਨੇ ਤੇ ਅੰਦ ਜਾਪਦੈ ਹੋਰ ਕੁੜੀਆਂ ਨੂੰ ਉਡੀਕ ਰਹੀਆਂ ਨੇ ਵੀਹ ਪੰਝੀ ਪੀੜ੍ਹੀਆਂ ਗੋਲ ਦਾਰੇ ਵਿਚ ਰਖੀਆਂ ਹੋਈਆਂ ਨੇ]

ਸੀਤਾ--ਖੌਰੇ ਏਸ ਦੇਸ ਵਿਚ ਲੋਕੀ ਵੇਲੇ ਸਿਰ ਕੰਮ ਕਿਊਂ ਨਹੀਂ

ਕਰਦੇ ? ਹੁਨ ਜਾਪਦੈ, ਦਿਨ ਈ ਚੜ੍ਹੇਗਾ ਮੇਰੀ ਸਲਾਹ ਸੀ ਅਧੀ ਰਾਤ ਨੂੰ ਭੋਰਾ ਬੰਦ ਕਰ ਦੇਂਦੀਆਂ ਪਰ ਹੁਣ ਤੇ ਜਾਗਣਾ ਈ ਪਏਗਾ।

ਕੁੰਤੀ (ਇਕ ਸਹੇਲੀ)--ਮੈਂ ਗੌਣ ਯਾਦ ਕਰ ਲਿਐ। ਸੁਨਾਂਵਾਂ ?

ਸੀਤਾ--ਚਲ ਹੁਨ ਸਾਰੀਆਂ ਦੇ ਸਾਹਮਣੇ ਈ ਗਾਂਵੀਂ ਪਹਿਲਾਂ ਕਾਹਨੂੰ ਥਕਣੀਂ ਏਂ ?

ਰੰਭਾ (ਇਕ ਹੋਰ ਸਹੇਲੀ --ਮੈਂ ਸਾਰੀਆਂ ਕੁੜੀਆਂ ਨੂੰ ਕੈਹ ਆਈ ਆਂ ਕਿ ਦਸ ੨ ਮੁਢੇ ਨਾਲ ਲੈ ਔਣ, ਕੰਮ ਬੋਹਤਾ ਨਹੀਂ ਹੋ ਸਕਣਾ ਅਜ ਸਲਾਹਵਾਂ ਈ ਪਕਾਣੀਆਂ ਨੇ।

ਸੀਤਾ--(ਹੱਸ ਕੇ) ਚੰਗਾ ਕੀਤਾ ਈ ਮਾਪਿਆਂ ਨੂੰ ਧੋਖਾ ਦੇਣਾ ਸਖਾ ਆਈ ਏਂ।

ਰੰਭਾ--ਕੀਹ ਕਰੀਏ ਫੇਰ ? ਮਾਪਿਆਂ ਨੂੰ ਪਤਾ ਲਗ ਜਾਏ ਜੇ ਕਿ ਅਸੀ ਏਥੇ ਕੀਹ ਕਰਦੀਆਂ ਰਹਿਨੀਆਂ ਵਾਂ ਤਾਂ ਜਰੂਰ ਈ ਔਣ ਦੇਨ ਓਹ ਓਨ੍ਹਾਂ ਨੂੰ ਫੇਰ ਸਾਡੇ ਕੋਲ, ਲੌ ਦਰੋਪਦੀ ਹੋਰਾਂ ਦੀ ਟੋਲੀ ਆ ਗਈ ਜੇ।

(ਸਤ ਅਠ ਕੁੜੀਆਂ ਔਂਦੀਆਂ ਨੇ ਅਗਲੀਆਂ ਸਾਰੀਆਂ ਉਠ ਬਹਿੰਦੀਆਂ ਨੇ ਕੋਈ ਕਿਸੇ ਨੂੰ ਮਿਲਦੀ ਏ ਕੋਈ ਕਿਸੇ ਨੂੰ, ਕੋਈ ਕਿਸੇ ਨੂੰ ਜਫੀਆਂ ਪਾਂਦੀ ਏ ਕੋਈ ਗਲ ਫੜ ਕੇ ਪਿਆਰ ਨਾਲ ਘੁਟਦੀ ਏ ਕੋਈ ਹਥਾਂ ਵਿਚ ਹਥ ਪਾ ਕੇ ਕਿਕਲੀ ਪਾਂਦੀਆਂ ਨੇ, ਅਠ ਦਸ ਕੁੜੀਆਂ ਹੋਰ ਆ ਜਾਂਦੀਆਂ ਨੇ ਚੰਗਾ ਹੀਂਘ ਦੜੱਪਾ ਮੱਚਦਾ ਏ)

ਸੀਤਾ––ਲੋ ਹੁਨ ਬੈਹ ਜਾਓ ਤੁਹਾਨੂੰ ਇਕ ਖ਼ੁਸ ਖਬਰੀ ਸੁਨਾਵਾਂ ਪੰਡਤ ਹੋਰੀ ਤੁਹਾਡੇ ਰਾਜੇ ਨੂੰ ਮਿਲੇ ਨੇ ਤੇ ਓਹਦੇ ਖਿਆਲ ਪਤਾ ਕੀਤੇ ਨੇ। ਰਾਜਾ ਵਿਚੋਂ ਬੜਾ ਚੰਗਾ ਆਦਮੀ ਜੇ, ਅੰਦਰੋਂ ਵਦੇਸ਼ੀਆਂ ਹਥੋਂ ਓਹ ਆਪ ਵੀ ਬੜਾ ਤੰਗ ਏ ਜੇ ਓਹਦਾ ਵਸ ਚੱਲੇ ਤੇ ਓਹ ਇਹਨਾਂ ਨੂੰ ਦੇਸੋਂ ਕਢਣੋਂ ਕਦੀ ਫਰਕ ਨਾ ਕਰੇ, ਖ਼ੁਲੱਮ ਖ਼ੁਲਾ ਤੇ ਤੁਸੀ ਜਾਨਦੀਆਂ ਓ ਉਹ ਕੁਝ ਨਹੀਂ ਨਾ ਕਰ ਸਕਦਾ।

ਰੰਭਾ––ਇਹ ਤੇ ਵਾਹਵਾ ਸੁਆਦੀ ਗਲ ਏ।

ਸੀਤਾ––ਪੂਰੀ ਤਰਾਂ ਛਪਾ ਕੇ ਰਖਣੀ, ਹਛਾ ਦਸੋ ਕੀਹ ਕੀਹ ਕੰਮ ਕੀਤੇ ਜੇ।

ਦੇਵਕੀ (ਇਕ ਸਪਤ ਸੰਧੂ ਦੀ ਕੁੜੀ)––ਸਾਡੇ ਮਹੱਲੇ ਵਿਚ ਤੇ ਚਾਲੀ ਕੂ ਜੁਆਨ ਮੁੰਡੇ ਨੇ ਓਨਾਂ ਵਿਚੋਂ ਉਨੀਂ ਤੇ ਮੇਰੇ ਜਮਾਤੀ ਨੇ ਮੈਂ ਹਰ ਇਕ ਜਮਾਤੀ ਨੂੰ ਵਖਰੀ ਵਖਰੀ ਮਿਲੀ ਸਾਂ ਤੇ ਓਨਾਂ ਦੇ ਖਿਆਲ ਵਦੇਸ਼ੀਆਂ ਬਾਬਤ ਪੁਛੇ ਸਨ ਪੰਜ ਛੀ ਤੇ ਅਪਣੇ ਆਪ ਈ ਇਨ੍ਹਾਂ ਦੇ ਬਰਖਲਾਫ਼ ਸਨ ਤੇ ਓਨਾਂ ਨੂੰ ਬੜੀ ਨਫ਼ਰਤ ਕਰਦੇ ਸਨ ਉਨ੍ਹਾਂ ਨੂੰ ਤੇ ਮੈਂ ਹੋਰ ਵੀ ਪੱਕਿਆਂ ਕੀਤਾ ਤੇ ਆਪਣਾ ਸਾਥੀ ਬਨਾਇਆ ਤੇ ਉਨ੍ਹਾਂ ਨੂੰ ਕਿਹਾ "ਮਹੱਲੇ ਦੇ ਸਾਰੇ ਮੁੰਡੇ ਤੇ ਜੁਆਨ ਆਦਮੀ ਆਪਸ ਵਿਚ ਵੰਡ ਲੋ। ਹਰ ਇਕ ਦੇ ਦਿਲ ਵਿਚ ਗੁਲਾਮੀ ਲਈ ਨਫ਼ਰਤ ਭਰੋ ਤੇ ਅਜ਼ਾਦੀ ਦੀ ਲਗਣ ਲਾਓ ਤੇ ਕੁਰਬਾਨੀ ਕਰਣ ਦੀ ਲੋੜ ਸਮਝਾਓ" ਓਹ ਤੇ ਮੇਰੇ ਜਿਨੀ ਈ ਪਏ ਮੇਹਨਤ ਕਰਦੇ ਨੇ ਉਮੈਦ ਏ ਸਾਡੇ ਤੇ ਮਹੱਲੇ ਦੇ ਸਾਰੇ ਬੰਦੇ ਦੂਹ ਮਹੀਨਿਆਂ ਤਾਈਂ ਤਿਆਰ ਹੋ ਜਾਨਗੇ, ਹੋਰ ਦਸੋ ਮੇਰੇ ਲਈ ਕੀਹ ਹੁਕਮ ਏ ?

ਸੀਤਾ—ਬਸ ਏਹੋ ਕਰੀ ਜਾ ਹੋਰ ਹੁਕਮ ਉਤੋਂ ਮਿਲੇਗਾ ਤੇ ਦਸ ਦਿਤਾ ਜਾਏਗਾ, ਤੂੰ ਦਸ ਸਵਿਤ੍ਰੀ ਤੇਰੇ ਮਹੱਲੇ ਦਾ ਕੀਹ ਹਾਲ ਏ?

ਸਵਿਤ੍ਰੀ—ਮੈਂ ਦੇਵਕੀ ਨਾਲੋਂ ਵਧ ਬੰਦੇ ਤਿਆਰ ਕਰ ਦੇਣੇ ਨੇ ਅਠ ਦਸ ਤੇ ਮੇਰੇ ਕੋਲ ਹੁਨ ਐਸੇ ਵੀਰ ਵੀ ਨੇਂ ਕਿ ਜੇ ਅਜ ਆਖੋ ਤੇ ਮਰਨ ਮਾਰਣ ਨੂੰ ਤਿਆਰ ਹੋ ਕੇ ਆ ਜਾਨ।

ਸੀਤਾ— ਅਜੇ ਲੋੜ ਨਹੀਂ ਕੰਮ ਵਧਾਈ ਚਲੋ ਦੂਜੇ ਮਹੀਨੇ ਹੋਰ ਸ਼ੈਹਰ ਵਿਚ ਚਲਾਂ ਗੀਆਂ ਤੇ ਓਥੇ ਵੀ ਏਹੋ ਕੰਮ ਕਰਣਾ ਪੈ ਗਾ।

ਸਾਰੀਆਂ—ਠੀਕ! ਠੀਕ ਏ!

ਸੀਤਾ—ਕਿਸੇ ਦਾ ਕੰਮ ਢਿੱਲਾ ਤੇ ਨਹੀਂ ਕਿਊਂ ਸ਼ਾਮੋ?

ਸ਼ਾਮੋ—ਊਂ ਹੂੰ।

ਸੀਤਾ—ਕਿਊ ਰਾਧਾ?

ਸ਼ਾਮੋ—ਸਭ ਠੀਕ ਠਾਕ ਏ।

ਸੀਤਾ—ਤੂ ਮਾਯਾ?

ਮਾਯਾ—ਬੜਾ ਵਧੀਐ।

ਸੀਤਾ—ਕੁਸ਼ਲਿਆ?

ਕੁਸ਼ਲਿਆ—ਬਿਲਕੁਲ ਫ਼ਿਕਰ ਨਾ ਕਰੋ, ਹੁਕਮ ਕਰੋ ਤੇ ਜਿਨੇ ਕਹੋ ਤਿਆਰ ਬਰ ਤਿਆਰ ਬਹਾਦਰ ਲਵੋ।

ਸੀਤਾ— ਕ ਰਖ ਲਿਆ ਜੇ ਮਰਦ ਹੁਨ ਇਹ ਤੇ ਨਾਹ ਨ ਕੈਹ ਸਕਣਗੇ "ਤੁਸਾਂ ਕੀਹ ਕਰਣਾ ਹੋਇਆ?"

ਰਾਧਾ—ਵੇਖ ਲੈਨਗੇ, ਓਨਾਂ ਨਾਲੋਂ ਕੁਝ ਚੰਗੇਰਾ ਈ ਹੋਵੇਗਾ ਸਾਡਾ ਕੰਮ।

ਸੀਤਾ—ਲੈ ਫੇਰ ਕੁੰਤਲਾ ਗੌਣ ਸੁਣਾ ਹੁਣ।

ਕੁੰਤੀ—ਲੌ ਪਿਛੇ ੨ ਗਾਂਵਿਆਂ ਜੇ ਉਰ੍ਹਾਂ ਕਰ ਨੀ ਢੋਲਕੀ ਸ਼ਾਮੋ ਰਾਣੀ!

ਤੂੰ ਰੰਭਾ ਠੀਕਰੀ ਮਾਰੀ ਆਵੀਂ ।

* ਹੁੰਦਾ ਕ੍ਹੀਦਾ ਦੇਸ਼ ਸੀ ਤੇ ਬਣਿਆ ਕ੍ਹੀਦਾ ਹੋਇਆ ਏ
ਹੁੰਦਾ ਕੀਦ੍ਹਾ ਦੇਸ਼ ਸੀ ਤੇ ਬਣਿਆ ਕੀਦ੍ਹਾ ਹੋਇਆ ਏ
ਹਿੰਦੀ ਕਿਉਂ ਨਹੀਂ ਜਾਗਦਾ ਨੀ ? ਸੁਤਾ ਏ ਕਿ ਮੋਯਾ ਏ ?

" " " " " " "

ਸਾਰੀਆਂ-- (ਪਿਛੇ)

ਕੁੰਤੀ-- ਪਤਿ ਮਾਣ ਗੁਆ ਕਿਤੂ ਬੈਠੈਂ ?.........ਸ਼ੇਰਾ
ਮਾਲ ਖੁਹਾ ਕਿਤੂੰ ਬੈਠੈਂ ?.........ਸ਼ਾਵਾ
ਦੁਧਾਂ ਦੀਆਂ ਨਦੀਆਂ ਵਾਲਿਆ ਲੱਸੀ ਨੂੰ ਤਰਸੇਂ !
ਲੱਸੀ ਨੂੰ ਤਰਸੇਂ !
ਲੱਸੀ ਨੂੰ ਤਰਸੇਂ.........ਵੇ ਵੀਰਾ

ਸਾਰੀਆਂ-- (ਪਿਛੇ ਗਾਉਂਦੀਆਂ ਨੇ)

ਕੁੰਤੀ-- ਬੋਲ ੨ ਟੱਪੇ ਮੇਰੇ ਦੇਸ਼ ਦਿਆ ਸ਼ਾਇਰਾ
" " " "
ਆਖ ਸੁਤੇ ਵੀਰ ਨੂੰ ਵੇ ਜਾਗ ੨ ਕਾਇਰਾ
ਪਤ ਮਾਨ ਗੁਆ ਕਿਤੂੰ ਬੈਠੈਂ ?
ਮਾਲ ਖੁਹਾ ਕਿਊਂ ਬੈਠੇਂ ?
ਦੁਧਾਂ ਦੀਆਂ ਨਦੀਆਂ ਵਾਲਿਆ ਲੱਸੀ ਨੂੰ ਤਰਸੇਂ !

---

* ਏਸ ਗੌਣ ਦਾ ਰਾਤ "ਛੱਬੀ ਦੀਆਂ ਚੁਨੀਆਂ ਮੈਂ ਮਲ ਮਲ ਧੋਨੀਆਂ" ਵਾਲਾ ਏ ।

ਲੱਸੀ ਨੂੰ ਤਰਸੇਂ

ਲੱਸੀ ਨੂੰ ਤਰਸੇਂ.........ਵੇ ਵੀਰਾ

ਸਾਰੀਆਂ-- (ਪਿਛੇ ਗਾਉਂਦੀਆਂ ਨੇ)

ਕੁੰਤੀ-- ਸਾਰਾ ਜਗ ਸੁਖੀ ਪਿਆ ਵੱਸਦਾ ਅਜ਼ਾਦ ਏ

ਤੂਹਯੋਂ ਵੇ ਗ਼ੁਲਾਮ ਤੇਰਾ ਦੇਸ਼ ਬਰਬਾਦ ਏ

ਪਤ ਮਾਨ ਗੁਆ ਕਿਊਂ ਬੈਠੈਂ ?

ਮਾਲ ਖ਼ੁਹਾ ਕਿਊਂ ਬੈਠੈਂ ?

ਦੁਧਾਂ ਦੀਆਂ ਨਦੀਆਂ ਵਾਲਿਆ ਲੱਸੀ ਨੂੰ ਤਰਸੇਂ

ਲੱਸੀ ਨੂੰ ਤਰਸੇਂ !

ਲੱਸੀ ਨੂੰ ਤਰਸੇਂ.........ਵੇ ਵੀਰਾ

ਸੀਤਾ--ਬਲੇ ਨੀ ਕੁੰਤੋ-ਤੂੰ ਤੇ ਕਮਾਲ ਕਰ ਦਿਤੀ ਏ ਕਿਡਾ ਵਧੀਆ ਗੌਣ ਏ ਮੈਂ ਚ੍ਹਾਨੀਂ ਆਂ ਕਿ ਦੇਸ ਦਾ ਕੋਈ ਬੁਢਾ, ਬਾਲ, ਜੁਆਨ, ਕੁੜੀ, ਜਨਾਨੀ ਨ ਰੇਹ ਜਾਏ ਜੋ ਇਹ ਗੌਣ ਨ ਗੌਂਦੀ ਫਿਰੇ। ਤੋਤੇ ਮੈਨਾਂ ਵੀ 'ਮੀਆਂ ਮਿਠੂ', ਗੰਗਾ ਰਾਮਾ ਚੂਰੀ ਖਾਣੀ ਆਂ ?' ਨ ਆਖਣ ਤੇ ਈਹੋ ਪਏ ਆਖਣ 'ਹਿੰਦੀ ਕਿਊਂ ਨਹੀਂ ਜਾਗਦਾ ?' ਖੌਰੇ ਉਨ੍ਹਾਂ ਬੇਜਾਨਾਂ ਦੇ ਮੂੰਹੋਂ ਸੁਣ ਕੇ ਈ ਸਾਨੂੰ ਗ਼ੈਰਤ ਆਵੇ ਚਾ।

ਸਾਰੀਆਂ--ਪੁਚਾਵਾਂ ਗੀਆਂ। ਅਸੀ ਪਹਿਲਾਂ ਯਾਦ ਕਰ ਲਾਂ ਗੀਆਂ ਫੇਰ ਥਾਂ ੨ ਏਹੋ ਗਾਂਵਾਂ ਗੀਆਂ।

ਸੀਤਾ--ਲੌ ਥੋੜਾ ਜਿਹਾ ਹੁਨ ਕਤ ਵੀ ਲਈਏ-

## ਸੀਨ ਚੌਥਾ

ਸਪਤ ਸਿੰਧੂ ਦਾ ਇਕ ਸ਼ਹਿਰ

(ਕੁਝ ਪਛਮੀ ਗੋਰੇ ਸਪਾਹੀ ਕਿੱਲੀਆਂ ਵਾਲੇ ਉਚੇ ਟੋਪ ਪਾਈ ਬਜ਼ਾਰ ਵਿਚ ਕਦਮ ਮਲਾ ਕੇ ਟੁਰੀ ਜਾ ਰਹੇ ਨੇ—ਇਕ ਬੜੇ ਚੰਗੇ ਕਪੜਿਆਂ ਵਾਲਾ ਦੇਸੀ ਸ਼ਰੀਫ਼ ਆਦਮੀ ਕੋਲੋਂ ਲੰਘਦੈ ਤੇ ਸ਼ਪਾਹੀਆਂ ਨੂੰ ਝੁਕ ਕੇ ਸਲਾਮ ਕਰਦਾ ਏ)

ਇਕ ਸ਼ਪਾਈ (ਦੂਜੇ ਨੂੰ)—–ਇਹ ਕੌਣ ਈ ?

ਦੂਜਾ—–ਇਹਨੂੰ ਨਹੀਂ ਜਾਨਦਾ ? ਈਹੋ ਤੇ ਬਲਬਧ੍ਰ ਈ ਸ਼ੈਹਰ ਦਾ ਸਭ ਤੋਂ ਅਮੀਰ ਆਦਮੀ।

ਪਹਿਲਾ—–ਹਲਾ ? ਇਹ ਬਲਬਧ੍ਰ ਏ ? ਮੈਂ ਨਹੀਂ ਸਈ ਏਹ ਡਿਠਾ ਹੋਇਆ—ਮੈਂ ਤੇ ਸੁਣਿਆ ਸੀ ਇਹ ਬੜਾ ਆਕੜਿਆ ਹੋਇਐ। ਇਹ ਤੇ ਬੜਾ ਝੁਕ ੨ ਸਲਾਮਾਂ ਕਰਦਾ ਏ।

ਦੂਜਾ—–ਕਰਦਾ ਏ ਕਿ ਪ੍ਰਾਏ ਪੁਤ੍ਰ ਕਰਾਂਦੇ ਨੇ। ਇਕ ਦਿਨ ਮੇਰੇ ਕੋਲੋਂ

ਦੀ ਲੰਘ ਗਿਆ ਮੂੰਹ ਚੁਕ ਕੇ। ਮੈਂ ਵੀ ਕਾਣੀ ਅਖ ਨਾਲ ਵੇਂਦਾ ਰਿਹਾ ਕਿ ਸਲਾਮ ਕਰਦੈ ਕਿ ਕੋਈ ਨ। ਕੋਈ ਨ ਕੀਤਯੋ ਸੂ ਤੇ ਲੰਘ ਚਲਿਆ ਮੈਂ ਫੜ ਬਾਹੋਂ ਲਿਆ ਤੇ ਕਿਹਾ 'ਓ ਚੋਧਰੀ ਕੁਝ ਦਿਸਦਾ ਘਟ ਈ?' ਕੈਹਣ ਲਗਾ "ਕੀਹ ਗੱਲ ਏ?" ਮੈਂ ਕਿਹਾ "ਬੜਾ ਆਕੜਿਆ ਹੋਇਐਂ?" ਕਹਿਣ ਲਗਾ "ਮੈਂ ਸ਼ੈਹਰ ਦੀ ਪੰਚੈਤ ਦਾ ਪਰਧਾਨ ਆਂ। ਮੇਰੇ ਨਾਲ ਤੁਹਾਨੂੰ ਏਸ ਤ੍ਰਾਂ ਨਹੀਂ ਬੋਲਣਾ ਚਾਹੀਦਾ" ਮੈਂ ਕਿਹਾ "ਖਲੋ ਤੇਰੀ ਪਰਧਾਨੀ ਕਢਾਂ-ਤੂੰ ਪਰਧਾਨ ਏਂ ਤੇ ਅਸੀ ਝੁਡੂ ਮੂਡੂ ਈ ਆਂ ਫਤੇ ਕਰਕੇ ਆਏ ਹੋਏ ਆਂ ਕੋਈ ਮੁਸਾਫਰ ਨਹੀਂ' ਲਗਾ ਤਿੜਬਿੜ ਕਰਨ ਮੈਂ ਪੰਜ ਚਾਰ ਠੁਡੇ ਵਹਾ ਦਿਤੇ। ਗਿਆ ਕਪਤਾਨ ਸਾਬ ਕੋਲ ਰੋਂਦਾ ਰੋਂਦਾ। ਓਨ੍ਹਾਂ ਖੈਰ ਅਮਸੋਸ ਅਮਸੂਸ ਕੀਤਾ ਤੇ ਤਸੱਲੀ ਦਿਤੀਯੋ ਨੇ ਕਿ "ਬੇਵਕੂਫ਼ ਮੁੰਡਾ ਏ ਸਮਝਾ ਦਿਆਂਗੇ ਸੂ ਤੁਸੀ ਵੀ ਜਰਾ ਧਿਆਨ ਰਖਿਆ ਕਰੋ ਸੁਲਾਮ ਸ਼ਲਾਮ ਕਰਣ ਨਾਲ ਕੀਹ ਵਿਗੜ ਜਾਂਦੈ" ਓਦਨ ਤੋਂ ਮੀਲ ਦੂਰ ਈ ਹੋਂਦੈ ਤੇ ਸਲਾਮ ਕਰ ਦੇਂਦੈ।

ਇਕ ਹੋਰ ਸ਼ਪਾਈ—ਕਪਤਾਨ ਸਾਬ, ਪਤਾਈ, ਕਿਊਂ ਤਸੱਲੀ ਦਿਤੀ ਸੀ, ਓਨ੍ਹਾਂ ਨੂੰ ਇਕ ਦੁਾਵਤ ਲਈ ਘਿਓ ਚਾਹੀਦਾ ਸੀ ਉਠਣ ਲਗਾ ਤਾਂ ਓਨ੍ਹਾਂ ਵੀ ਸੁਆਲ ਮਾਰ ਦਿਤਾ 'ਚਾਰ ਟੀਨ ਘਿਓ ਚਾਹੀਦੇ ਓਹ ਤੇ ਭਜਵਾ ਦਿਆ ਜੇ"

(ਸਾਰੇ ਹੱਸਦੇ ਨੇ)

[ਬਾਜ਼ਾਰ ਵਿਚ ਇਕ ਮੰਦਰ ਤੇ ਕੁਝ ਕਬੂਤਰ ਬੈਠੇ ਨੇ ਸ਼ਪਾਹੀ ਤੀਰ ਕਮਾਨਾਂ ਨਾਲ ਓਨ੍ਹਾਂ ਨੂੰ ਮਾਰਦੇ ਨੇ ਤੇ ਭਜ ੨ ਚੁਕਦੇ ਨੇ]

ਇਕ ਸ਼ਪਾਈ--(ਦੂਜੇ ਨੂੰ) ਕਿਥੇ ਚੁਕ ਲਿਆ ਈ ਇਹਨਾਂ ਨੂੰ ? ਸੱਦ ਏਥੋਂ ਕਿਸੇ ਆਦਮੀ ਨੂੰ ਜੋ ਚੁਕ ਲਚੱਲੇ ਨੇ।

ਪਹਿਲਾ--ਕਿਹਨੂੰ ਸੱਦੀਏ ?

ਦੂਜਾ--ਐਸ ਹੱਟੀ ਵਾਲੇ ਨੂੰ ਆਖ ਚਾ, ਇਹਦੇ ਕੱਪੜੇ ਤੇ ਸਾਫ਼ ਨੇ ਹੱਥ ਵੀ ਸਾਫ਼ ਹੋਸੂਗੇ।

ਪਹਿਲਾ- (ਵਾਜ ਮਾਰਕੇ) ਅਏ।

ਹੱਟੀ ਵਾਲਾ--(ਆ ਕੇ) ਕੀਹ ਹੁਕਮ ਏ ਹਜ਼ੂਰ।

ਸ਼ਪਾਹੀ--ਆਹ ਕਬੂਤਰ ਫੜ ਲੈ ਤੇ ਡੇਰੇ ਸਾਡੇ ਲੈ ਚਲ।

ਹੱਟੀ ਵਾਲਾ- (ਕੰਬਦਾ ਹੋਇਆ) ਕਬੂਤਰ ?

ਸਪਾਹੀ--ਨਹੀਂ ਸ਼ੇਰ।

ਹੱਟੀ ਵਾਲਾ--ਨਹੀਂ ਮਹਾਰਾਜ, ਵੇਖੋ ਨਾਂ, ਮੇਰੀ ਮਜਾਲ ਤੇ ਨਹੀਂ ਨਾਂਹ ਕਰਨ ਦੀ ਪਰ ਅਸੀ ਜੈਨੀ ਹੁੰਨੇ ਆਂ।

ਸ਼ਪਾਹੀ--"ਜੈਨੀ ਹੁਨੇ ਆਂ" ਓ ਤੂੰ ਕੁਝ ਬੋਲਾ ਵੀ ਏਂ ? ਮੈਂ ਤੈਥੋਂ ਕਦੋਂ ਪੁਛਿਆ ਏ ਤੁਸੀਂ ਕੌਣ ਹੁੰਦੇ ਓ। ਮੈਂ ਕਿਹੈ ਕਬੂਤਰ ਫੜ ਲੈ ਤੇ ਚਲ ਸਾਡੇ ਨਾਲ।

ਹੱਟੀ ਵਾਲਾ--ਮਹਾਰਾਜ ਅਸੀ ਜੈਨੀ ਲੋਕ ਆਂ। ਸਾਡੇ ਲਈ ਤੇ ਕੀੜੀ ਤਕ ਮਾਰਨੀ ਪਾਪ ਏ ਆਹ ਵੇਖੋ ਨਾ ਜਾਲੀਆਂ ਆਹ ਸਾਰੀਆਂ ਮੈਂ ਕਲ ਇਨ੍ਹਾਂ ਦੀਵਿਆਂ ਦਵਾਲੇ ਲਾਈਆਂ ਸਨ ਕਿ ਭੰਬਟ ਨ ਮਰਣ ਫੇਰ ਦਸੋ...........।

ਸਪਾਹੀ--ਓਇ ਤੂੰ ਤੇ ਲੰਮੀਆਂ ਕਹਾਨੀਆਂ ਘੱਤਨ ਲਗ ਪਿਆ ਏਂ ਅਸੀਂ ਤੇਰੇ ਵਾਂਙ ਵੇਹਲੇ ਆਂ ਜੋ ਫਜ਼ੂਰ ਗੱਲਾਂ ਸੁਣਦੇ ਰਹੀਏ ਚੁਕਣਾਂ ਏਂ ਕੇ ਨਹੀਂ ਚੁਕਦਾ।

ਹੱਟੀ ਵਾਲਾ-ਮੈਂ ਦੱਸੋ ਜੀ ਕਿਸ ਤਰ੍ਹਾਂ........?

ਸ਼ਪਾਹੀ--(ਯੋਰ ਦੀ ਚਪੇੜ ਮਾਰ ਕੇ) ਚੁਕਣੈਂ ਕਿਹ (ਹੋਰ ਉਘਰਦਾਏ)

(ਹੱਟੀ ਵਾਲਾ ਰੋਂਦਾ ਰੋਂਦਾ ਕਬੂਤਰ ਚੁਕ ਲੈਂਦਾ ਏ ਤੇ ਰੋਂਦਾ ਰੋਂਦਾ ਟੁਰ ਪੈਂਦਾ ਏ)

## ਸੀਨ ਪੰਜਵਾਂ

[ਸਪਤ ਸੰਧੂ ਦਾ ਸਭ ਤੋਂ ਵਡਾ ਸ਼ਹਿਰ, ਇਕ ਕੰਧ ਤੇ ਇਸ਼ਤਿਹਾਰ ਲਗਾ ਹੋਇਆ ਏ ਤੇ ਦੋ ਵਦੇਸ਼ੀ ਸਪਾਹੀ ਉਹਨੂੰ ਪੜ੍ਹਦੇ ਨੇਂ—"ਭਰਾਵੋ ! ਸ਼ੇਰ ਪਿੰਜਰੇ ਵਿਚ ਪੈ ਕੇ ਵੀ ਖੋਤੱਾ ਨਹੀਂ ਬਣ ਜਾਂਦਾ, ਅਸੀਂ ਗ਼ੁਲਾਮ ਜ਼ਰੂਰ ਬਣ ਗਏ ਆਂ ਸਕੰਦਰ ਨੇ ਸਾਡੀ ਫੁਟ ਤੋਂ ਫ਼ੇਦਾ ਉਠਾ ਕੇ ਸਾਨੂੰ ਹਰਾ ਜ਼ਰੂਰ ਦਿਤਾ ਏ ਪਰ ਅਸੀਂ ਫੇਰ ਵੀ ਰਾਮ ਲਛਮਨ ਦੀ ਉਲਾਦ ਆਂ। ਅਰਜਨ ਭੀਮ ਵਰਗੇ ਜੋਧੇ ਸਾਡੇ ਬਜ਼ੁਰਗ ਸਣ ਅਸੀ ਓਹੋ ਵਾਂ ਜਿਨ੍ਹਾਂ ਦੀ ਬਹਾਦਰੀ ਦੀਆਂ ਕਹਾਣੀਆਂ ਗਾਂਵੀਆਂ ਜਾਂਦੀਆਂ ਨੇ, ਸਾਡਾ ਖ਼ੂਨ ਐਡੀ ਛੇਤੀ ਖ਼ੁਸ਼ਕ ਨਹੀਂ ਹੋ ਸਕਦਾ ਅਸੀ ਅਜੇ ਕੁਝ ਕੁਝ ਆਦਮੀ ਆਂ, ਪੂਰੇ

ਕੁੱਤੇ ਨਹੀਂ ਬਣੇ। ਗ਼ੁਲਾਮੀ ਦੀਆਂ ਹਥਕੜੀਆਂ ਜ਼ਰੂਰ ਸਾਡੇ ਹੱਥਾਂ ਵਿਚ ਨੇ, ਗ਼ੁਲਾਮੀ ਦੀਆਂ ਬੇੜੀਆਂ ਜ਼ਰੂਰ ਸਾਡੇ ਪੈਰਾਂ ਵਿਚ ਨੇਂ, ਪਰ ਵੀਰੋ ! ਹਥਕੜੀਆਂ ਬੇੜੀਆਂ ਵੀ ਤੇ ਮਰਦ ਈ ਤਰੋੜਦੇ ਨੇ। ਸਾਡੇ ਵਡਿਆਂ ਐਡੀਆਂ ਐਡੀਆਂ ਕਮਾਨਾਂ ਖਿੱਚ ਕੇ ਤਰੋੜ ਛਡੀਆਂ, ਗੁਰਜ ਮਾਰ ਮਾਰ ਕੇ ਰੱਬ ਜ਼ਮੀਨ ਵਿਚ ਗੱਡ ਦਿਤੇ, ਸਾਥੋਂ ਜ਼ੰਜੀਰਾਂ ਨਹੀਂ ਟੁੱਟ ਸਕਦੀਆਂ ? ਟੁੱਟ ਸਕਦੀਆਂ ਨੇ, ਜ਼ਰੂਰ ਟੁੱਟ ਸਕਦੀਆਂ ਨੇ। ਪਰ ਅਸੀਂ ਤਰੋੜਣਾ ਨਹੀਂ ਚਾਂਹਦੇ, ਵਦੇਸ਼ੀਆਂ ਦੇ ਜ਼ੁਲਮ ਹਦੋਂ ਵਧ ਗਏ ਨੇ, ਸਾਡੀ ਇੱਜ਼ਤ, ਸਾਡਾ ਮਾਣ ਮਿੱਟੀ ਵਿਚ ਮਿਲ ਗਿਐ। ਅਸੀਂ ਵਦੇਸ਼ੀਆਂ ਦੇ ਡੰਗਰ ਢੋਰ ਬਣ ਗਏ ਆਂ ਸਾਡੇ ਵਡੇ ਤੋਂ ਵਡੇ ਆਦਮੀਆਂ ਨੂੰ ਇਹਨਾਂ ਦੇ ਭੈੜੇ ਤੋਂ ਭੈੜੇ ਸਪਾਹੀਆਂ ਨੂੰ ਸਲਾਮ ਕਰਨੀ ਪਏ ਕਿੱਡਾ ਹਨੇਰ ਏ, ਕਿੱਡੀ ਸ਼ਰਮ ਦੀ ਗਲ ਏ। ਬਹਾਦਰੋ ! ਜਾਂ ਘਟ ਤੋਂ ਘਟ ਬਹਾਦਰਾਂ ਦੇ ਪੁਤ੍ਰੋ ! ਉਠੋ ! ਹੋਸ਼ ਸੰਭਾਲੋ। ਅਜੇ ਐਹ ਕਲ੍ਹ ਪਰਸੋਂ ਦੀ ਗਲ਼ ਜੇ ਸਾਡੇ ਗਵਾਂਢ ਵਿਚ ਈ ਵਦੇਸ਼ੀ ਸਪਾਹੀਆਂ ਨੇ ਮਹਾਤਮਾ ਬੁੱਧ ਜੀ ਦੇ ਮੰਦਰ ਤੋਂ ਕਬੂਤਰ ਮਾਰ ਕੇ ਇਕ ਜੈਨੀ ਨੂੰ ਚੁਕਾਏ। ਮਹਾਤਮਾ ਬੁੱਧ ਜੀ ਦੀ ਸ਼ਰਨ ਆਏ ਕਬੂਤਰ ਮਾਰੇ ਜਾਣ ਤੇ ਜੈਨੀ ਕਬੂਤਰ ਚੁੱਕਣ ਮੋਏ ਹੋਏ ? ਓਇ ਭਾਰਤ ਵਾਸੀਓ ! ਤੁਹਾਡੀ ਸ਼ਰਮ, ਤੁਹਾਡੀ ਗ਼ੈਰਤ, ਤੁਹਾਡਾ ਜੋਸ਼ ਕਿਥੇ ਉਡ ਗਿਐ?........ਅਜ ਸ਼ਾਮ ਦੇ ਤਿੰਨ ਵਜੇ ਬਾਹਰਲੇ ਮਦਾਨ ਵਿਚ ਅਸਾਂ ਇਕ

ਜਲਸਾ ਕਰਨਾ ਏ ਕੋਈ ਮਰਦ ਕੋਈ ਇਸਤ੍ਰੀ ਨਾ ਰਹਿ ਜਾਏ ਜੋ ਓਥੇ ਨ ਅਪੜੇ ਆਪਣੇ ਆਪਣੇ ਤੀਰ ਕਮਾਣ ਨਾਲ ਲਿਆਓ, ਪ੍ਰਵਾਹ ਨਾ ਕਰੋ ਕਿਸੇ ਦੀ ਜੇ ਕੋਈ ਮੋੜੇਗਾ ਵੇਖੀ ਜਾਏਗੀ। ਹੁਣ ਹੋਰ ਸਬਰ ਨਹੀਂ ਹੋ ਸਕਦਾ। ਹੁਣ ਜਾਂ ਤਖਤ ਜਾਂ ਤਖਤਾ। ਅਸੀਂ ਖੋਤੇ ਨਹੀਂ ਕਿ ਜਿਹੜਾ ਚਾਹੇ ਸਾਡੇ ਤੇ ਆ ਕੇ ਛੱਟ ਪਾ ਲੇ ਕਿਥੋਂ ਹਜ਼ਾਰਾਂ ਮੀਲਾਂ ਤੋਂ ਟੁਰ ਕੇ ਆਏ ਵਦੇਸ਼ੀ ਸਾਡੇ ਦੇਸ ਵਿਚ ਮੌਜਾਂ ਲੁੱਟਣ ਤੇ ਅਸੀਂ ਓਹਨਾਂ ਦੇ ਕਾਮੇ ਬਣ ਕੇ ਰਹੀਏ ਇਹ ਨਹੀਂ ਹੁਣ ਹੋ ਸਕਨਾ...... ਇਸ ਤਰਾਂ ਦੇ ਇਸ਼ਤਿਹਾਰ ਸਪਤ ਸੰਧੂ ਦੇ ਸਭ ਸ਼ੈਹਰਾਂ ਤੇ ਪਿੰਡਾਂ ਵਿਚ ਲਾਏ ਗਏ ਨੇ, ਸਭ ਥਾਂ ਏਸ ਤਰ੍ਹਾਂ ਜਲਸੇ ਹੋਣਗੇ.........ਜੋ ਕਾਇਰ ਏ ਤੇ ਡਰਦੈ, ਘਰ ਮਰੇ, ਚੂੜੀਆਂ ਪਾਏ ਸਾੜ੍ਹੀ ਬਨ੍ਹੇ। ਮਰਦ ਜਲਸੇ ਵਿਚ ਅਪੜਨ ਬਹਾਦਰ ਇਸਤ੍ਰੀਆਂ ਵੀ, ਤਗੜੇ ਮੁੰਡੇ ਵੀ ਤੇ ਦਲੇਰ ਬੁੱਢੇ ਵੀ।"

(ਸ਼ਪਾਹੀ ਇਸ਼ਤਿਹਾਰ ਪਾੜਨਾ ਚਾਂਹਦੇ ਨੇ, ਪੰਜ ਸਤ ਆਦਮੀ ਮਰਨ-ਮਾਰਨ ਤੇ ਤਿਆਰ ਹੋ ਜਾਂਦੇ ਨੇ ਝਗੜਾ ਹੋ ਪੈਂਦੈ। ਸਪਾਹੀਆਂ ਦੇ ਟੋਪ ਲਹਿ ਜਾਂਦੇ ਨੇ ਪਰ ਉਹ ਭਿਜੀ ਹੋਈ ਬਿੱਲੀ ਵਾਂਙ ਤਿਲਕ ਜਾਂਦੇ ਨੇ)

# ਐਕਟ ਤੀਜਾ

## ਸੀਨ ਪਹਿਲਾ

(ਸਪਤ ਸੰਧੂ ਵਿਚ ਦੁਆਬੇ ਚੱਲ ਦੇ ਰਾਜੇ ਦਾ ਦਰਬਾਰ, ਇਕ ਉਚੇ ਤਖਤ ਤੇ ਰਾਜਾ ਬੈਠਾ ਹੋਇਆ ਏ, ਕੋਲ ਓਡੇ ਈ ਵਡੇ ਤਖਤ ਤੇ ਇਕ ਵਦੇਸ਼ੀ ਜਰਨੈਲ ਬੈਠਾ ਹੋਇਆ ਹੈ। ਦਰਬਾਰੀ ਅਮੀਰ ਵਜੀਰ ਮਸਾਹਿਬ ਆਪਣੀ ੨ ਥਾਂ ਤੇ ਬੈਠੇ ਖੜੋਤੇ ਨੇ)

ਜਰਨੈਲ--ਰਾਜਾ ਸਾਹਬ ਬਾਕੀ ਗਲਾਂ ਛਡੋ ਪਹਿਲਾਂ ਇਹਨਾਂ ਸਪਾਹੀਆਂ ਦੀ ਸ਼ਕੈਤ ਸੁਣੋ।

ਰਾਜਾ--ਕੀ ਕਹਿੰਦੇ ਓ ਜੀ ਤੁਸੀਂ?

ਸਪਾਹੀ--ਮੁਲਕ ਵਿਚ ਬਗ਼ਾਵਤ ਹੋਣ ਵਾਲੀ ਏ। ਹਰ ਸ਼ੈਹਰ ਵਿਚ ਅਗ ਲਾਊ ਇਸ਼ਤਿਹਾਰ ਲਗੇ ਹੋਏ ਨੇ ਜਿਨ੍ਹਾਂ ਵਿਚ ਲੋਕਾਂ ਨੂੰ ਸਾਡੇ ਬਰਖਲਾਫ਼ ਭੜਕਾ ਕੇ ਸਾਨੂੰ ਏਥੋਂ ਕਢਣ ਦੀ ਕੋਸ਼ਸ਼

ਕੀਤੀ ਜਾਏਗੀ। ਜੋ ਕਰਨਾ ਜੇ ਛੇਤੀ ਕਰੋ।

ਰਾਜਾ––ਇਸ਼ਤਿਹਾਰ ਲਿਆ ਕੇ ਵਿਖਾਓ ਖਾਂ। ਕੀ ਲਿਖਿਆ ਹੋਇਆ ਏ ਉਸ ਵਿਚ।

ਸਪਾਹੀ––ਇਸ਼ਤਿਹਾਰ ਲਾਹਣ ਪਏ ਵੇਂਦੇ ਨੇ ਪਰਾਏ ਪੁਤ੍ਰ। ਅਸੀਂ ਲੁਾਣ ਲਗੇ ਸਾਂ, ਸਾਡੇ ਲੋਕਾਂ ਟੋਪ ਈ ਲਾਹ ਲਏ ਨੇ।

ਜਰਨੈਲ––(ਬੜੇ ਗੁਸੇ ਵਿਚ ਤੇ ਜ਼ਰਾ ਉੱਚੀ) ਰਾਜਾ ਸਾਹਬ! ਮੈਂ ਬਹੁਤੀਆਂ ਗਲਾਂ ਨਹੀਂ ਜਾਣਦਾ, ਮੈਂ ਸਿਰਫ਼ ਇਕ ਗਲ ਪੁਛਨਾਂ। ਇਹ ਕਿਸ ਤਰ੍ਹਾਂ ਹੋ ਸਕਦੈ ਕਿ ਐਡੀ ਬਗਾਵਤ ਦੀ ਤਿਆਰੀ ਹੋਵੇ ਤੇ ਤੁਹਾਨੂੰ ਕੁਝ ਪਤਾ ਈ ਨ ਹੋਵੇ? ਸਾਫ਼ ਸਾਫ ਦਸੋ ਕੀ ਤੁਸੀ ਬਾਗ਼ੀਆਂ ਨਾਲ ਮਿਲੇ ਹੋਏ ਓ?

ਰਾਜਾ––ਹੱਦ ਹੋ ਗਈ ਏ! ਜਰਨੈਲ ਸਾਹਬ, ਇਹ ਕੀ ਤੁਹਾਨੂੰ ਖਿਆਲ ਆਯੈ? ਭਲਾ ਬਾਗੀ ਤੁਹਾਨੂੰ ਕਢਣਗੇ ਤੇ ਮੈਨੂੰ ਛਡ ਦੇਣਗੇ। ਮੈਂ ਆਪਣੀ ਪੈਰੀਂ ਆਪ ਕੁਹਾੜਾ ਮਾਰਨੈ?

ਜਰਨੈਲ––ਇਹ ਵਾਧੂ ਗਲਾਂ ਨੇ ਮੈਂ ਤੁਹਾਨੂੰ ਚੰਗੀ ਤਰ੍ਹਾਂ ਜਾਣਨਾਂ ਤੁਸੀਂ ਦੇਸ਼ ਪਿਛੇ ਆਪਣੀ ਜਾਨ ਵਾਰ ਸਕਦੇ ਓ। ਮੈਂ ਵੀ ਵਾਰ ਸਕਨਾਂ। ਮੈਂ ਆਪ ਬਹਾਦਰ ਆਂ ਤੇ ਬਹਾਦਰਾਂ ਦੀ ਕਦਰ ਕਰਨਾਂ ਪਰ ਕੰਨ ਖੋਲ੍ਹ ਕੇ ਸੁਣ ਲੌ ਜੇ ਤੁਹਾਡੀ ਦੇਸ ਭਗਤੀ ਤੁਹਾਨੂੰ ਸਾਡੇ ਨਾਲ ਕੀਤੇ ਹੋਏ ਇਕਰਾਰ ਤੋੜਣ ਤੇ ਮਜਬੂਰ ਕਰੇਗੀ ਤਾਂ ਮੇਰੀ ਦੇਸ਼ ਭਗਤੀ ਵੀ ਸਭ ਦੋਸਤੀਆਂ ਭੁਲਾ ਦੇਜੇਗੀ। ਮੈਂ ਫੇਰ ਸਾਫ ਸਾਫ ਕੈਹਨਾਂ "ਦੁਰੰਗੀ ਛਡ ਦਿਓ। ਦਸੋ ਤੁਸੀਂ ਸਾਡੇ ਦੁਸ਼ਮਣ ਓ ਕਿ ਦੋਸਤ?"

ਰਾਜਾ––ਛਡੋ ਇਹ ਗਲਾਂ ਇਹ ਫੇਰ ਕਰਾਂਗੇ ਪਹਿਲਾਂ ਆਓ ਬਾਗ਼ੀਆਂ

ਦਾ ਕੁਝ ਸੋਚੀਏ ।

ਜਰਨੈਲ--ਰਾਜਾ ਸਾਹਿਬ ! ਮੈਨੂੰ ਬੁਧੂ ਨ ਬਣਾਓ ਮੈਂ ਕਈ ਦੇਸਾਂ ਦਾ ਪਾਣੀ ਪੀਤਾ ਹੋਯੈ । ਮੈਂ ਤੁਹਾਡੀ ਹਾਲਤ ਨੂੰ ਚੰਗੀ ਤਰ੍ਹਾਂ ਸਮਝਣਾਂ। ਤੁਸੀ ਤੇ ਤੁਹਾਡੀ ਫ਼ੌਜ ਬਗ਼ਾਵਤ ਨਹੀਂ ਦਬਾ ਸਕਦੇ ਏਸ ਲਈ ਤੁਸੀ ਦੋਹੀਂ ਪਾਸੀਂ ਡਰ ਰਹੇ ਓ । ਨ ਤੁਸੀਂ ਸਾਨੂੰ ਪਸੰਦ ਕਰਦੇ ਓ ਨ ਬਾਗ਼ੀਆਂ ਦੀ ਜਿਤ ਚਾਂਹਦੇ ਓ ਤੁਸੀ ਚਮਗਾਦੜ ਵਾਂਙ ਦਵੱਲੀ ਰਹਿ ਕੇ ਅਪਣਾ ਫ਼ੈਦਾ ਕਢਣਾ ਚਾਂਹਦੇ ਓ ਪਰ ਯਾਦ ਰਖੋ ਇਹ ਮੈਂ ਕਦੀ ਨਹੀਂ ਹੋਣ ਦੇਣਾ ਜੇ ਸਾਡੇ ਆਦਮੀਆਂ ਦਾ ਵਾਲ ਵੀ ਵਿੰਗਾ ਹੋਇਆ ਤਾਂ ਤੁਸੀਂ ਹੈ ਨਹੀਂ, ਅਸੀਂ ਮੋਏ ਹੋਏ ਨਹੀਂ ਅਸਾਂ ਆਪਣੇ ਬੰਦੇ ਭੰਗ ਦੇ ਭਾੜੇ ਨਹੀਂ ਮਰਵਾ ਲੈਣੇਂ ।

ਰਾਜਾ--ਦੇਖੋ ਜੀ ਜਰਨੈਲ ਸਾਹਬ, ਤੁਸੀ ਹਦੋਂ ਵਧ ਰਹੇ ਓ । ਮੇਰੇ ਦਰਬਾਰ ਵਿਚ ਅਜ ਤਕ ਕੋਈ ਆਦਮੀ ਮੇਰੀ ਬਿਜ਼ਤੀ ਕਰਕੇ ਜੀਉਂਦਾ ਨਹੀਂ ਬਚ ਸਕਿਆ । ਮੈਂ ਪ੍ਰੋਹਣਾ ਸਮਝ ਕੇ ਤੁਹਾਡੀਆਂ ਗਲਾਂ ਪੀ ਗਿਆਂ, ਹੁਨ ਬੈਹ ਕੇ ਬੰਦਿਆਂ ਵਾਂਙ ਗਲ ਕਰੋ ਔਖੇ ਹੋਣ ਦੀ ਲੋੜ ਨਹੀਂ ।

ਜਰਨੈਲ--ਹਛਾ ਹੁਣ ਏਥੋਂ ਤਕ ਗਲ ਅਪੜ ਪਈ ਏ, ਕੋਈ ਗਲ ਨਹੀਂ ਅਸੀਂ ਮੌਤ ਤੋਂ ਡਰਨ ਵਾਲੇ ਦਿਨ ਜੰਮੇ ਈ ਨਹੀਂ ਪਰ ਮਰਾਂਗੇ ਅਸੀ ਤਾਂ ਜੇ ਤੁਹਾਨੂੰ ਨਾਲ ਲਾਂਗੇ ।

ਇਕ ਦਰਬਾਰੀ--ਮਹਾਰਾਜ ਮੈਂ ਆਪ ਇਸ਼ਤਿਹਾਰ ਪੜ੍ਹਿਆ ਏ ਹਜ਼ੂਰ ਦੇ ਬਰਖਿਲਾਫ ਬਗਾਵਤ ਦੀ ਓਹਦੇ ਵਿਚ ਕੋਈ ਗਲ ਨਹੀਂ ਵਦੇਸ਼ੀਆਂ ਦੇ ਜ਼ੁਲਮ ਦਸੇ ਹੋਏ ਨੇ ਤੇ ਉਹਨਾਂ ਤੋਂ ਬਚਣ ਦੀਆਂ ਸਲਾਹਵਾਂ ਲਈ ਇਕ ਜਲਸੇ ਦਾ ਵਕਤ ਦਿਤਾ ਹੋਇਆ ਏ

ਜਰਨੈਲ ਹੋਰੀ ਤੁਹਾਨੂੰ ਐਵੇਂ ਡਰਾ ਕੇ ਆਪਣਾ ਉਲੂ ਸਿੱਧਾ ਕਰਨਾ ਚਾਹੁੰਦੇ ਨੇ।

ਜਰਨੈਲ--ਚੁਪ ਕਰ ਕੇ ਬੈਹ ਓ ਤੂੰ, ਬੇਵਕੂਫ।

ਦਰਬਾਰੀ--ਕੀ ਆਖਿਆ ਈ ਓਇ ? ਬਾਂਦਰ ਦਿਆ ਬਚਿਆ ? ਤੂੰ ਅਜਾਲੀਆਂ ਗਲਾਂ ਈ ਭਾਲਣੈ, ਬੇਵਕੂਫ ਕਿਨੂੰ ਆਖਿਆ ਈ ? ਕਢ ਤਲਵਾਰ।

[ਤਲਵਾਰ ਕਢ ਕੇ ਦਰਬਾਰੀ ਸਿਧਾ ਹੋ ਖਲੋਂਦਾ ਏ ਰਾਜਾ ਉਹਨੂੰ ਮਨ੍ਹਾ ਨਹੀਂ ਕਰਦਾ ਸਾਰੇ ਦਰਬਾਰੀ ਤੇ ਸਾਰੇ ਵਦੇਸ਼ੀ ਸਮਝ ਜਾਂਦੇ ਨੇ ਕਿ ਰਾਜਾ ਕੀ ਚਾਂਹਦੈ ਮਿੰਟ ਦੇ ਅੰਦਰ ਤਲਵਾਰਾਂ ਨਿਕਲ ਔਂਦੀਆਂ ਨੇ ਤੇ ਦਰਬਾਰੀ ਤੇ ਵਦੇਸ਼ੀ ਆਪਸ ਵਿਚ ਲੜਣ ਲਗ ਪੈਂਦੇ ਨੇ]

## ਸੀਨ ਦੂਜਾ

[ਓਸੇ ਸ਼ਹਿਰ ਵਿਚ–ਇਕ ਵਡੇ ਸ਼ਾਮਿਆਨੇ ਹੇਠਾਂ ਦਰੀਆਂ ਤੇ ਬਹੁਤ ਸਾਰੇ ਆਦਮੀ ਬੈਠੇ ਹੋਏ ਨੇ ਵਿਚਕਾਰ ਕਰਕੇ ਚੰਦਰ ਗੁਪਤ, ਪੰਡਤ ਕੋਟੱਲੀਆ ਜੀ, ਮਹਾਤਮਾ ਜੀ, ਸੀਤਾ ਤੇ ਓਹਦੀਆਂ ਸਹੇਲੀਆਂ ਤੇ ਹੋਰ ਆਗੂ ਬੈਠੇ ਹੋਏ ਨੇ]

ਪੰਡਤ ਜੀ––(ਖਲੋ ਕੇ) ਭਰਾਓ ! ਜੇ ਅਜ ਮੈਂ ਦਸ ਸਕਾਂ ਕਿ ਮੈਂ ਕਿਨਾਂ ਕੂ ਖੁਸ਼ ਆਂ ਤਾਂ ਸਮਝੋ ਮੈਂ ਓਨਾ ਖੁਸ਼ ਨਹੀਂ ਜਿਨਾ ਮੈਨੂੰ ਹੋਣਾ ਚਾਹੀਦਾ ਏ। ਈਹੋ ਖੁਸ਼ੀ ਕਿ ਅਜ ਸਾਡਾ ਦੇਸ਼ ਬਦੇਸ਼ੀਆਂ ਦੇ ਕਬਜ਼ੇ ਵਿਚ ਨਹੀਂ ਰਿਹਾ ਤੇ ਅਸੀ ਹੁਨ ਬਗਾਣਿਆਂ ਦੇ ਗੁਲਾਮ ਨਹੀਂ ਆਜ਼ਾਦ ਲੋਕ ਆਂ, ਐਨੀ ਕਾਫੀ ਏ ਕਿ ਮੇਰੇ ਲਈ ਸਹਾਰਨੀ ਪਈ ਔਖੀ ਜਾਪਦੀ ਏ, ਪਰ ਏਥੇ ਤੇ ਨਾਲ ਦੂਜੀ ਇਹ ਵੀ ਹੋ ਗਈ ਏ ਕਿ ਅਸਾਂ ਓਨਾਂ ਨੂੰ ਕਢਿਆ ਐਸੇ ਤਰੀਕੇ ਨਾਲ ਏ ਕਿ ਨ ਤੇ ਸਾਡਾ ਕੋਈ ਆਦਮੀ ਮੋਇਐ ਤੇ ਨਾਂਹ ਸਾਡੇ ਹਥੋਂ ਕੋਈ ਦੁਸ਼ਮਨ ਮਾਰਿਆ ਗਿਐ। ਮਹਾਤਮਾ ਜੀ

ਨੇ ਪੂਰਾ ਖ਼ੁਸ਼ ਕਦੀ ਨਹੀਂ ਸੀ ਹੋਣਾ ਜੇ ਅਸੀ ਤਲਵਾਰ ਦੇ ਯੋਰ ਓਨ੍ਹਾਂ ਨੂੰ ਕੱਢਦੇ ਇਹ ਮੇਰੇ ਗੁਰੂ ਨੇਂ, ਪਰ ਅਹਿੰਸਾ ਦੇ ਸੁਆਲ ਤੇ ਮੇਰੀ ਤੇ ਇਨ੍ਹਾਂ ਦੀ ਇਕ ਰਾਅ ਨਹੀਂ। ਇਹ ਕਿਸੇ ਗਲੇ ਵੀ ਅਹਿੰਸਾ ਨੂੰ ਛਡਣਾ ਨਹੀਂ ਚਾਂਹਦੇ. ਪਰ ਮੇਰਾ ਖਿਆਲ ਇਹ ਵੇ ਕਿ ਦੇਸ ਨੂੰ ਬਚਾਣ ਲਈ ਜੇ ਹਿੰਸਾ ਵੀ ਕਰਣੀ ਪਏ ਤਾਂ ਕਰ ਲੈਣੀ ਚਾਹੀਦੀ ਏ।

ਮਹਾਤਮਾਂ ਜੀ--(ਬੈਠਿਆਂ ੨ ਈ ਹੱਸ ਕੇ) ਵੇਖ ਲਿਆ ਜੇ ਕਿ ਪੰਡਤ ਜੀ ਮੇਰੇ ਕਿੱਡੇ ਕੁ ਪੱਕੇ ਚੇਲੇ ਨੇ?

ਪੰਡਤ ਜੀ--(ਹੱਸ ਕੇ) ਭਰਾਓ! ਮੈਂ ਚੇਲਾ ਏਹਨਾਂ ਦਾ ਪੱਕਾ ਈ ਆਂ, ਪਰ ਤੁਸੀ ਜਾਨਦੇ ਓ ਗੁਰੂ ਦੀ ਬਰਾਬਰੀ ਤੇ ਚੇਲਾ ਨਹੀਂ ਨ ਕਰ ਸਕਦਾ। ਸਾਥੋਂ, ਗਲ ਸਚੀ ਇਹ ਵੇ ਕਿ ਐਡੀ ਔਖੀ ਗਲ ਨਿਭ ਨਹੀਂ ਸਕਦੀ। ਹਾਂ ਜੇ ਸਾਰੀ ਦੁਨੀਆ ਮਹਾਤਮਾ ਜੀ ਵਾਂਙ ਦੇਵਤਾ ਹੋ ਜਾਏ ਤਾਂ ਇਨ੍ਹਾਂ ਦੀ ਤਲੀਮ ਨਾਲੋਂ ਕੋਈ ਚੰਗੀ ਤਲੀਮ ਦੁਨੀਆ ਵਿਚ ਨ ਹੋਵੇ।

ਮਹਾਤਮਾ ਜੀ--ਚਲੋ ਛਡੋ ਇਹ ਗਲਾਂ, ਹੋਰ ਜ਼ਰੂਰੀ ਗਲਾਂ ਕਰੋ।

ਪੰਡਤ ਜੀ--ਮੈਂ ਤੁਹਾਨੂੰ ਦਸ ਦਿਆਂ ਕਿ ਮਹਾਤਮਾ ਜੀ ਦੀ ਕਿਰਪਾ ਨਾਲ ਰਾਜਾ ਸਾਹਬ ਤੇ ਵਦੇਸ਼ੀ ਜਰਨੈਲ ਦੂਹਾਂ ਦੀ ਜਾਨ ਬਚ ਗਈ ਏ ਤੇ ਓਨ੍ਹਾਂ ਨੂੰ ਛੇਤੀ ਈ ਪੂਰਾ ਅਰਾਮ ਆ ਜਾਏਗਾ ਜੇਹੜੇ ਵਦੇਸ਼ੀ ਅਫ਼ਸਰ ਤੇ ਮੁਸਾਹਬ ਮੇਰੇ ਅਲਾਜ ਥੱਲੇ ਸਨ ਉਹ ਵੀ ਸੌ ਵਿਸਵੇ ਸਾਰੇ ਦੇ ਸਾਰੇ ਬਚ ਜਾਨਗੇ। ਇਕ ਹੋਰ ਵਡੀ ਖ਼ੁਸ਼-ਖ਼ਬਰੀ ਦੀ ਗਲ ਇਹ ਜੇ ਕਿ ਏਥੋਂ ਦੇ ਰਾਜਾ ਸਾਹਬ ਨੇ ਮੈਨੂੰ ਖਵਰ ਘੱਲੀ ਏ ਕਿ ਓਹ ਅਪਣੀ ਬਮਾਰੀ ਦੇ ਦਿਨਾਂ ਤੇ ਮਗਰੋਂ ਵੀ ਇਕ ਦੋ ਮਹੀਨੇ ਲਈ ਅਪਣੀਥਾਂ ਕੰਵਰ ਚੰਦਰ

ਗੁਪਤ ਜੀ ਨੂੰ ਰਾਜਾ ਬਨਾਂਦੇ ਨੇ ਤੇ ਉਮੈਦ ਕਰਦੇ ਨੇ ਕਿ ਸਭਾ ਏਸ ਗਲ ਨੂੰ ਪਸੰਦ ਕਰੇਗੀ। ਸਭਾ ਦੇ ਸਾਰੇ ਈ ਭਰਾ ਏਥੇ ਨੇਂ ਓਹ ਦਸ ਦੇਨ ਕਿ ਓਨ੍ਹਾਂ ਨੂੰ ਇਹ ਗਲ ਮਨਜ਼ੂਰ ਏ ਕਿ ਨਹੀਂ।

ਇਕ ਆਦਮੀ--(ਉਠ ਕੇ) ਬਿਲਕੁਲ ਠੀਕ ਗਲ ਏ ਰਾਜਾ ਸਾਹਬ ਨੇ ਵਧੀਆ ਤੋਂ ਵਧੀਆ ਇੰਤਜ਼ਾਮ ਕੀਤਾ ਏ।

ਸਾਰੇ--ਮਨਜ਼ੂਰ ਏ, ਮਨਜ਼ੂਰ ਏ।

ਪੰਡਤ ਜੀ--ਤੁਸੀ, ਸਾਰੇ ਕੰਵਰ ਸਾਹਬ ਦੇ ਸਾਰੇ ਗੁਣ ਨਹੀਂ ਜਾਨਦੇ ਬਸ ਇਹ ਸਮਝ ਲੋ ਕਿ ਜੋ ੨ ਗੁਣ ਇਕ ਨੌ ਜੁਆਨ ਵਿਚ ਹੋਣੇ ਚਾਹੀਦੇ ਨੇ ਓਹ ਸਭ ਇਹਨਾਂ ਵਿਚ ਨੇ। ਨੌਜੁਆਨ ਦਾ ਸਭ ਤੋਂ ਵਡਾ ਗੁਣ ਦੇਸ਼ ਭਗਤੀ ਹੋਂਦਾ ਏ ਓਹ ਤੁਸਾਂ ਵੇਖ ਈ ਲਿਆ ਏ, ਕਿ ਕਿਸ ਤਰ੍ਹਾਂ ਕੁਰਬਾਨੀ ਕਰ ਕੇ ਤੇ ਤਕਲੀਫ਼ਾਂ ਸਹਾਰ ਕੇ ਓਨਾਂ ਤੁਹਾਨੂੰ ਅਜ਼ਾਦ ਕਰਾਣ ਲਈ ਕੰਮ ਕੀਤਾ ਏ ਆਪਣੀ ਸਾਰੀ ਦੌਲਤ ਇਹਨਾਂ ਤੁਹਾਡੇ ਤੋਂ ਵਾਰ ਦਿਤੀ ਤੇ ਜਾਨ ਤਕ ਖ਼ਤਰੇ ਵਿਚ ਪਾ ਕੇ ਤੁਹਾਨੂੰ ਜਗਾਇਐ। ਏਹੋ ਜਹੇ ਕੌਮ ਦਰਦੀਆਂ ਨੂੰ ਤਖਤ ਤੇ ਕੀਹ ਚੀਜ਼ ਏ ਅੱਖਾਂ ਤੇ ਵੀ ਬਠਾਯੇ ਤੇ ਇਹਨਾਂ ਦੇ ਹਸਾਨ ਨਹੀਂ ਲੈਹ ਸਕਦੇ।

ਇਕ ਅਵਾਜ਼--ਕੰਵਰ ਚੰਦ੍ਰ ਗੁਪਤ ਜੀ ਦੀ

ਸਾਰੇ--ਜੈ

ਪੰਡਤ ਜੀ--ਚੰਗਾ...ਕੋਈ ਆਦਮੀ ਜੈਹੜਾ ਓਸ ਦਿਨ ਦਰਬਾਰ ਵਿਚ ਸੀ ਸਾਰਿਆਂ ਨੂੰ ਓਸ ਦਿਨ ਦਾ ਹਾਲ ਸੁਣਾ ਦੇਵੇ ਫੇਰ ਅਸੀ ਅਗੋਂ ਦੀਆਂ ਗਲਾਂ ਦਸਾਂਗੇ।

ਇਕ ਦਰਬਾਰੀ--(ਉਠ ਕੇ) ਮੈਂ ਓਸ ਦਿਨ ਓਥੇ ਸਾਂ, ਭਰਾਓ, ਮਹਾਰਾਜ ਤੇ ਜਰਨੈਲ ਗਲਾਂ ਕਰ ਰਹੇ ਸਨ ਗਲਾਂ ਕੁਝ

ਖੜਵੀਆਂ ਸਨ, ਇਕ ਦਰਬਾਰੀ ਨੂੰ ਗੁਸਾ ਲਗਾ ਓਹ ਵਿਚ ਬੋਲ ਪਿਆ। ਜਰਨੈਲ ਅੱਗੇ ਦਾ ਹਿਲਿਆ ਹੋਇਆ ਸੀ ਵਕਤ ਦੀ ਤਬਦੀਲੀ ਨੂੰ ਤਾੜ ਨ ਸਕਿਆ ਓਹਨੂੰ ਗੁਸਾ ਲਗਾ ਤੇ ਕੈਹਨ ਲਗਾ 'ਬੇਵਕੂਫ! ਵਿਚ ਕਿਊਂ ਬੋਲਣਾ ਏਂ ?' ਅੱਗੇ ਓਸ ਕਈ ਵਾਰੀ ਓਹਦੀ ਇੱਜ਼ਤ ਲਾਹੀ ਹੋਨੀ ਏਂ ਪਰ ਅਗੇ ਦੀਆਂ ਗਲਾਂ ਗਈਆਂ ਅੱਗੇ ਨਾਲ ਓਸ ਤਾਜ਼ਾ ਤਾਜ਼ਾ ਹਸ਼ਤਿਆਰ ਪੜ੍ਹਿਆ ਹੋਇਆ ਸੀ (ਹਸ ਪੈਂਦਾ ਏ, ਲੋਕ ਵੀ ਹਸ ਪੈਂਦੇ ਨੇ) ਸਿਧਾ ਹੋ ਪਿਆ ਮਹਾਰਾਜ ਨੇ ਕੋਈ ਨ ਮੋੜਿਆ ਬਸ ਫੇਰ ਤੇ ਬਕੈਦਾ ਲੜਾਈ ਹੋਨ ਲਗ ਪਈ। ਜਰਨੈਲ ਤੇ ਜ਼ਖਮੀ ਹੋਕੇ ਓਂਵੇ ਈ ਡਿਗ ਪਿਆ ਤੇ ਬੇਹੋਸ਼ ਹੋ ਗਿਆ ਸਾਰਿਆਂ ਜਾਤਾ ਮਰ ਗਿਐ ਲੜਾਈ ਤੇਜ ਹੋ ਗਈ! ਕਈ ਹੋਰ ਦੂਹੀਂ ਪਾਸਿਓਂ ਡਿਗੇ ਕੋਈ ਹੋਵੇਗਾ ਜੋ ਓਕਾ ਈ ਬਚਿਆ ਹੋਵੇ ਹਰਾਨੀ ਇਹ ਵੇ ਕਿ ਥਾਂ ਕਿਊਂ ਨ ਕੋਈ ਰਿਹਾ। ਮਹਾਰਾਜ ਤੇ ਦਰਬਾਰੀ ਵੀ ਫਟੜ ਹੋਏ ਮਹਾਰਾਜ ਜ਼ਰੂਰ ਮਾਰੇ ਜਾਂਦੇ ਪਰ ਐਨ ਵੇਲੇ ਸਿਰ ਕੰਵਰ ਸਾਹਬ ਪੌਂਹਚ ਗਏ ਤੇ ਸਭ ਨੂੰ ਲਲਕਾਰ ਕੇ ਕਿਹਾ "ਖਬਰ ਦਾਰ ਕੋਈ ਨ ਲੜੇ ਹੁਨ। ਦੋਵੇਂ ਧਿਰਾਂ ਸਾਡੇ ਕੈਦੀ ਓ" ਬਸ ਲੜਾਈ ਬੰਦ ਹੋ ਗਈ।

ਪੰਡਤ ਜੀ--ਚੰਗਾ ਤੁਸੀ ਹੁਨ ਬੈਹ ਜਾਓ। ਕੰਵਰ ਸਾਹਬ ਅੱਗੋਂ ਦਾ ਹਾਲ ਤੁਸੀ ਸੁਨਾਓ।

ਚੰਦਰ--ਅਸੀ ਓਸ ਦਿਨ ਜਲਸੇ ਦੀਆਂ ਤਿਆਰੀਆਂ ਵਿਚ ਸਾਂ ਕਿ ਲੜਾਈ ਦੀ ਖਵਰ ਮਿਲੀ। ਅਸੀ ਸੌ ਕੁ ਆਦਮੀ ਸਾਂ ਈ, ਭੱਜ ਕੇ ਦਰਬਾਰ ਜਾ ਅਪੜੇ। ਸਾਡੇ ਕੋਲ ਸਨ ਤੀਰ ਕਮਾਨ, ਓਧਰ ਨ ਦਰਬਾਰੀਆਂ ਤੇ ਨ ਵਦੇਸ਼ੀਆਂ ਕੋਲ ਸ਼ਹਾਨਾ ਤਲਵਾਰਾਂ ਬਿਨਾਂ

ਕੋਈ ਹਥਿਆਰ ਸੀ ਤਲਵਾਰਾਂ ਦਾ ਤੀਰ ਕਮਾਨਾਂ ਨਾਲ ਕੀ ਮੁਕਾਬਲਾ, ਮੈਂ ਲਲਕਾਰ ਕੇ ਕਿਹਾ "ਖਬਰ ਦਾਰ ਤੁਸੀ ਦੋਵੇਂ ਧਿਰਾਂ ਸਾਡੇ ਕੈਦੀ ਓ ਕੋਈ ਨ ਲੜੇ ਨਹੀਂ ਤੇ ਫ਼ਟਾ ਫ਼ਟ ਮਾਰ ਦਿਤਾ ਜਾਏਗਾ" ਬਾਕੀ ਦੀ ਗਲ ਸਾਫ ਈ ਏ ਫਟੜਾਂ ਦੇ ਇਲਾਜ ਕੀਤੇ ਗਏ। ਰਾਜਾ ਸਾਹਬ ਨੇ ਝਟ ਅਲਾਨ ਕਰ ਦਿਤਾ ਕਿ 'ਮੇਰੀ ਕੰਵਰ ਸਾਹਬ ਨਾਲ ਕੋਈ ਲੜਾਈ ਨਹੀਂ ਸਗੋਂ ਮੇਰੀ ਓਹਨਾਂ ਜਾਨ ਬਚਾਈ ਏ ਓਹ ਸਾਡੇ ਆਪਣੇ ਆਦਮੀ ਨੇ, ਫੇਰ ਅਸਾਂ ਸ਼ੈਹਰ ਵਿਚ ਜਿਨੇ ਵਦੇਸ਼ੀ ਸਨ ਘੇਰ ਕੇ ਪਕੜ ਲਏ।

ਇਕ ਆਦਮੀ--ਇਹ ਤੇ ਸਮਝ ਆ ਗਈ ਏ ਪਰ ਇਕੋ ਦਿਨ ਸਾਰੇ ਦੇਸ਼ ਵਿਚ ਵਦੇਸ਼ੀ ਕਿਸ ਤ੍ਰਾਂ ਫੜੇ ਗਏ ?

ਕੰਵਰ--ਇਹ ਐਸ ਜਾਦੂ ਗਰ ਤੋਂ ਪੁਛੋ ਇਹ ਸਭ ਇਹਨਾਂ ਦੀ ਕਰਤੂਤ ਜੇ।

ਪੰਡਤ ਜੀ--ਮੈਂ ਦਸਨਾਂ। ਇਹ ਮਮੂਲੀ ਜਹੀ ਗਲ ਸੀ। ਵਦੇਸ਼ੀਆਂ ਦਾ ਝੁਗਾ ਸਾੜਣ ਵਿਚ ਮੇਰਾ ਹਥ ਬਿਲਕੁਲ ਥੋੜੇ, ਮੈਂ ਤੇ ਸਿਰਫ ਇਕ ਚੁਆਤੀ ਨਿਕੀ ਜਹੀ ਇਸ ਵਿਚ ਸੁਟੀ ਸੀ ਸੜ ਓਹ ਆਪੇ ਗਿਐ-ਮੇਰਾ ਇਸ ਵਿਚ ਕੀਹ ਦੋਸ਼ ? (ਸਭ ਹਸਦੇ ਨੇ) ਹਾਂ ਮੈਂ ਸਿਰਫ ਐਨਾਂ ਕੁ ਕੰਮ ਕੀਤਾ ਕਿ ਬੇ ਸਮਝ ਲੋਕਾਂ ਕੋਲ ਥਾਂ ਥਾਂ ਆਪਣੇ ਸਮਝਦਾਰ ਸ਼ਗਿਰਦ ਭੇਜ ਕੇ ਓਹਨਾਂ ਨੂੰ ਸਮਝਾਇਆ ਕਿ ਗੁਲਾਮੀ ਕਿਡੀ ਭੈੜੀ ਚੀਜ਼ ਏ ਤੇ ਅਜ਼ਾਦੀ ਦੀਆਂ ਕੀਹ ੨ ਮੌਜਾਂ ਨੇ, ਬਾਕੀ ਕੰਮ ਓਹਨਾਂ ਸ਼ਗਿਰਦਾਂ ਆਪ ਕੀਤੈ, ਹਾਂ ਮੈਂ ਅਖੀਰ ਵਿਚ ਹਰ ਸ਼ੈਹਰ ਵਿਚ ਹੁਕਮ ਜ਼ਰੂਰ ਘਲਿਆ ਸੀ ਕਿ ਫਲਾਨੇ ਦਿਨ ਫਲਾਨੇ ਵੇਲੇ ਜਿਥੇ ੨ ਵਦੇਸ਼ੀ ਰੈਂਹਦੇ ਨੇ ਓਹਨਾਂ ਨੂੰ ਘੇਰ ਲਿਆ ਜਾਏ ਤੇ ਹੋ ਸਕੇ ਤੇ ਜੀਊਂਦਿਆਂ ਫੜ ਲਿਆ

ਜਾਏ ਨਹੀਂ ਤੇ ਜਿਸ ਤ੍ਰਾਂ ਵੀ ਹੋਵੇ ਕਰ ਲਿਆ ਜਾਏ (ਮਹਾਤਮਾ ਜੀ ਵਲ ਵੇਖਕੇ) ਗ਼ੁਸੇ ਤੇ ਨਹੀਂ ਨਾਂ ? (ਲੋਕ ਹਸਦੇ ਨੇ)।

ਮਹਾਤਮਾ--(ਉਠ ਕੇ) ਕਲ ਦੁਸੈਹਰੇ ਵਾਲੇ ਮਦਾਨ ਵਿਚ ਸੂਰਜ ਡੁਬਣ ਤੋਂ ਘੰਟਾ ਕੂ ਪਿਛੋਂ ਸਾਰੇ ਪ੍ਹੌਂਚ ਜਾਓ। ਬੜੀ ਜਰੂਰੀ ਗਲਾਂ ਦਾ ਫੈਸਲਾ ਹੋਣਾ ਏ। ਅਜ ਦਾ ਜਲਸਾ ਖ਼ਤਮ।

ਸਾਰੇ--(ਬੋਲੋ ਮਹਾਤਮਾ ਜੀ ਦੀ ਜੈ, ਪੰਡਤ ਜੀ ਦੀ ਜੈ, ਕੰਵਰ ਚੰਦਰ ਗੁਪਤ ਜੀ ਦੀ ਜੈ......।

## ਸੀਨ ਤੀਜਾ

[ਬੜਾ ਖੁਲ੍ਹਾ ਮਦਾਨ-ਸਮਿਤੀ ਦਾ ਜਲਸਾ ਇਕ ਪਾਸੇ ੬, ੭ ਹਜ਼ਾਰ ਪਛਮੀ ਸ਼ਪਾਹੀ ਅਫਸਰ ਕਤਾਰਾਂ ਵਿਚ ਬੈਠੇ ਹੋਏ ਨੇ। ਹਜ਼ਾਰ ਕੂ ਦੇਸੀ ਸਪਾਹੀਜਾਂ ਨੇ ਜਿਨਾਂ ਕੋਲ ਤੀਰ ਕਮਾਨ ਤੇ ਕੁਹਾੜੇ ਨੇ ਓਹਨਾਂ ਨੂੰ ਘੇਰਿਆ ਹੋਇਆ ਏ......ਦਰੀ' ਤੇ ਜਲਸੇ ਦੇ ਵਿਚਕਾਰ ਕਰਕੇ ਮਹਾਤਮਾ ਜੀ ਪੰਡਤ ਚਾੜ੍ਹਕ ਜੀ ਕੰਵਰ ਚੰਦਰ ਗੁਪਤ ਸੀਤਾ ਤੇ ਓਹਦੀਆਂ ਸਹੇਲੀਆਂ ਬੈਠਯਾਂ ਹੋਈਆਂ ਨੇ]

ਪੰਡਤ ਜੀ--ਜੈਹੜੇ ਭਰਾ ਕਲ ਨਹੀਂ ਸਨ ਆਏ ਓਹਨਾਂ ਨੂੰ ਵੀ ਸਭ

ਗੱਲਾਂ ਦਾ ਪਤਾ ਲਗ ਈ ਗਿਆ ਹੋਵੇਗਾ ਅਜ ਤੁਹਾਨੂੰ ਏਸ ਲਈ ਖੇਚਲ ਦਿਤੀ ਗਈ ਏ ਕਿ ਤੁਸੀ ਇਹਨਾਂ ਕੈਦੀਜਾਂ ਬਾਬਤ ਫੈਸਲਾ ਕਰੋ। ਸਭਾ ਦਾ ਕਠ ਰਾਤੀ ਜਲਸੇ ਤੋਂ ਪਿਛੋਂ ਹੋਯਾ ਸੀ ਤੇ ਬੜੀ ਸੋਚ ਵਚਾਰ ਪਿਛੋਂ ਫੈਸਲਾ ਕੀਤਾ ਗਿਆ ਸੀ ਕਿ ਜੇ ਤੁਸੀ ਮੰਨ ਜ ਓ ਤਾਂ ਸਭ ਨੂੰ ਮਾਫ਼ ਕਰ ਦਿਤਾ ਜਾਏ ਤੇ ਭਾਰਤ ਵਿਚੋਂ ਫੌਰਨ ਕਢ ਦਿਤਾ ਜਾਏ, ਹੁਨ ਜੋ ਤੁਹਾਡੀ ਰਾਅ ਹੋਵੇਗੀ ਓਹੋ ਕੁਝ ਕੀਤਾ ਜਾਏਗਾ।

ਇਕ ਆਦਮੀ--(ਬੜੇ ਜੋਸ਼ ਵਿਚ) ਇਹਨਾਂ ਨੂੰ ਮਾਫ਼ ਕਰਣ ਵੇਲੇ ਕਿਸ ਗਲ ਦਾ ਧਿਆਨ ਕੀਤਾ ਗਿਐ? ਕੀਹ ਸਭਾ ਦੇ ਮੈਂਬਰਾਂ ਨੂੰ ਓਹ ਜ਼ੁਲਮ ਭੁੱਲ ਗਏ ਨੇ ਜੋ ਇਹ ਸਾਡੇ ਤੇ ਕਰਦੇ ਰਹੇ ਨੇ?

ਇਕ ਹੋਰ--ਸਭਾ ਦੇ ਮੈਂਬਰ ਵਡੇ ਆਦਮੀ ਨੇ ਓਹਨਾਂ ਨਾਲ ਤੇ ਵਦੇਸ਼ੀ ਲਿਹਾਜ਼ ਨਾਲ ਈ ਪੇਸ਼ ਆਉਂਦੇ ਸਨ, ਏਹੋ ਤੇ ਵਦੇਸ਼ੀਆਂ ਦੀ ਚਲਾਕੀ ਸੀ, ਹਜ਼ਾਰਾਂ ਵਿਚੋਂ ਦੋ ਚਹੁੰ ਨੂੰ ਖੁਸ਼ ਕਰ ਛੜਿਆ ਤੇ ਬਾਕੀਆਂ ਦੀ ਛਿੱਲ ਲਾਹੀ, ਮੇਰੀ ਰਾਅ ਵਿਚ ਇਹਨਾਂ ਤੇ ਮੁਕੱਦਮੇ ਚਲਾਏ ਜਾਣੇ ਚਾਹੀਦੇ ਨੇ ਜਿਨ੍ਹਾਂ ੨ ਦਾ ਕਸੂਰ ਸਾਬਤ ਹੋ ਜਾਏ ਓਹਨਾਂ ਨੂੰ ਸਜ਼ਾ ਮਿਲੇ ਬਾਕੀ ਬਰੀ।

ਇਕ ਹੋਰ--ਬਿਲਕੁਲ ਠੀਕ ਏ। ਮਾਫ਼ੀ ਦਾ ਨਾਂ ਲੈਣਾ ਈ ਪਾਪ ਏ ਇਹਨਾਂ ਦੁਸ਼ਟਾਂ ਤੇ ਮੁਕਦਮੇ ਚਲਾਣ ਦਾ ਸਾਨੂੰ ਕੀਹ ਵਖਤਾ ਪਿਐ। ਸਾਰੀ ਦੁਨੀਆਂ ਨੂੰ ਇਹਨਾਂ ਦੇ ਜ਼ੁਲਮਾਂ ਦਾ ਪਤੈ ਤੇ ਸਾਰੇ ਇਕੋ ਜਿਨੇ ਕਸੂਰ ਵਾਰ ਨੇ। ਕਸਰ ਕੇਹੜਾ ਛਡਦਾ ਸੀ? ਇਹਨਾਂ ਸਾਡੇ ਵੱਡੇ ਤੋਂ ਵੱਡੇ ਬੰਦਿਆਂ ਨੂੰ ਬੈਂਤ ਮਾਰੇ ਇਸਤ੍ਰੀਆਂ ਦੇ ਮੂੰਹਾਂ ਤੇ ਥੁਕਿਆ, ਕਿਨੇ ਬਦੋਸ਼ਿਆਂ ਨੂੰ ਫਾਹੇ ਲਾਇਆ ਸਾਨੂੰ ਡੰਗਰ ਬਣਾ ਛੜਿਆ ਕੁਤਿਆਂ ਵਾਂਙ ਸਾਨੂੰ ਦੁਰਕਾਰਿਆ ਆਪਣੇ

ਘੋੜਿਆਂ ਤੇ ਕੁਤਿਆਂ ਤੋਂ ਸਾਨੂੰ ਘਟੀਯਾ ਸਮਝਿਆ ਤੇ ਅਜ ਸਾਡੇ ਕਾਬੂ ਆਏ ਨੇ ਤੇ (ਜਰਾ ਉੱਚੀ ਤੇ ਮੂੰਹ ਬਣਾ ਕੇ) ਮਾਫ਼...ਮਾਫ਼...ਕਰਾਇਆ ਦਿਓ ਤੇ ਵਿਦਿਯਾ ਕਰੋ ਨੇ...ਸਭਾ ਨੇ ਇਹ ਨਹੀਂ ਪਾਸ ਕੀਤਾ ਕਿ ਇਹਨਾਂ ਨੂੰ ਕਿਨੀ ਕਿਨੀ ਬਿੱਦ ਬਣਾ ਕੇ ਦੇਨੀ ਚਾਹੀਦੀ ਏ ਟੁਰਦਿਆਂ ?

ਇਕ ਹੋਰ--ਹਾਂ ਹਾਂ ਮੁਕਦਮਿਆਂ ਦੀ ਕੋਈ ਲੋੜ ਨਹੀਂ ਸਾਡੇ ਹਵਾਲੇ ਕਰੋ ਕਚਿਆਂ ਈ ਖਾ ਜਾਜੇ ਨੇ...ਮੇਰਾ ਪਿਤਾ ਓਹਨਾਂ ਸਤ ਹਜ਼ਾਰ ਬਹਾਦਰਾਂ ਵਿਚੋਂ ਇਕ ਸੀ ਜਿਨ੍ਹਾਂ ਨੂੰ ਇਹਨਾਂ ਗੰਧਾਰਾ ਵਿਚ ਬਦੇਸ਼ਿਆਂ ਮਾਰ ਦਿਤਾ ਸੀ ਹਨੇਰ ਸਾਈਂ ਦਾ ਇਕੋ ਵੇਲੇ ਹਜ਼ਾਰਾਂ ਬੇ ਗੁਨਾਹੇ ਨਿਹੱਥੇ ਬੰਦਿਆਂ, ਨੂੰ ਮਾਰ ਛੜਣ ਵਾਲੇ ਸਾਡੇ ਕਾਬੂ ਆਉਨ ਤੇ 'ਮਾਫ਼...ਮਾਫ਼'। ਸਭਾ ਦੇ ਮੈਂਬਰਾਂ ਦੇਸ਼ ਨਾਲ ਗਦਾਰੀ ਕੀਤੀ ਏ ਇਹਨਾਂ ਤੇ ਵੀ ਮੁਕਦਮੇ ਚਲਾਣੇ ਚਾਹੀਦੇ ਨੇ।

ਇਕ ਹੋਰ--ਖ਼ੈਰ ਇਹ ਭਰਾ ਹੋਰੀ ਗੁਸੇ ਵਿਚ ਆ ਗਏ ਨੇ ਸਭਾ ਦੇ ਮੈਬਰਾਂ ਤੇ ਨੇਕ ਨੀਤੀ ਨਾਲ ਈ ਫ਼ੈਸਲਾ ਕੀਤਾ ਹੋਵੇਗਾ ਓਹਨਾਂ ਤੇ ਸ਼ਕ ਨਹੀਂ ਹੋ ਸਕਦਾ ਓਹ ਦੇਸ਼ ਭਗਤੀ ਵਿਚ ਸਾਥੋਂ ਵਧ ਚੜ੍ਹਕੇ ਈ ਨੇ ਹਾਂ ਜਰਾ ਵਡੇਰੀ ਉਮਰ ਦੇ ਹੋਨ ਕਰਕੇ ਕੁਝ ਕਮਜ਼ੋਰ ਤਬੀਅਤ ਹੋ ਗਏ ਨੇ। ਮੇਰੀ ਰਾਅ ਵੇ ਕਿਹ ਓਹ ਆਪਣੇ ਫੈਸਲੇ ਨੂੰ ਬਦਲਾਣ ਤੇ ਇਹਨਾਂ ਬਦੇਸ਼ੀਆਂ ਲਈ ਸਜ਼ਾ ਤਜਵੀਜ਼ ਕਰਣ।

ਮਹਾਤਮਾ ਜੀ--(ਉਠ ਕੇ) ਭਰਾਓ ! ਤੁਸੀ ਬੜੇ ਜੋਸ਼ ਵਿਚ ਓ, ਮੈਂ ਬੜਾ ਖੁਸ਼ ਆਂ ਕਿ ਤੁਹਾਨੂੰ ਵੀ ਜੋਸ਼ ਆਉਣ ਲਗ ਪਿਐ, ਅਸੀ ਤੇ ਇਹ ਸਮਝਣ ਲਗ ਪਏ ਸਾਜੇ ਕਿ ਸਾਡੇ ਲੋਕਾਂ ਵਿਚੋਂ ਗ਼ੈਰਤ

ਤੇ ਜੋਸ਼ ਗੁਲਾਮੀ ਨੇ ਉਕਾ ਈ ਮੁਕਾ ਦਿਤੇ ਨੇ ਸ਼ੁਕਰ ਏ ਸੂਰਜ ਭਗਵਾਨ ਦਾ ਇਹ ਖਿਆਲ ਝੂਠਾ ਨਿਕਲਿਐ। ਹੁਨ ਗੱਲ ਇਹ ਵੇ ਕਿ ਇਹ ਵਦੇਸ਼ੀ ਆਦਮੀ ਜੋ ਤੁਹਾਡੇ ਸੁਾਮਣੇ ਖਲੋਤੇ ਨੇ ਬੜੇ ਈ ਕਸੂਰ ਵਾਰ ਨੇ ਇਹਨਾਂ ਦਾ ਰਾਜ ਸੀ ਇਹਨਾਂ ਦੇ ਹਥ ਤਾਕਤ ਸੀ, ਅਸੀ ਮਾੜੇ ਸਾਂ ਇਹਨਾਂ ਨੂੰ ਦਾਅ ਲਗਾ ਹੋਇਆ ਸੀ ਇਹ ਸਮਝਦੇ ਸਨ ਪੁਛਣ ਵਾਲਾ ਕੈਹੜਾ ਜੰਮਿਆ ਏ ਜੋ ਜ਼ੁਲਮ ਦਿਲ ਵਿਚ ਆਵੇ ਕਰ ਲੌ। ਸੋ ਜੇ ਇਨਸਾਫ਼ ਕੀਤਾ ਜਾਏ ਤੇ ਇਹਨਾਂ ਨੂੰ ਐਨੀ ਸਜ਼ਾ ਮਿਲਣੀ ਚਾਹੀਦੀ ਏ ਜਿਨੀ ਕਿਸੇ ਆਦਮੀ ਦੇ ਦਮਾਗ਼ ਵਿਚ ਵਧ ਤੋਂ ਵਧ ਆ ਸਕੇ।

ਲੋਕ--ਬਿਲਕੁਲ ਠੀਕ ਬਿਲਕੁਲ ਠੀਕ ਗਲ ਹੋਈ ਨਾ (ਸਾਂਗਾਂ ਲਾ ਲਾ ਕੇ) ਮਾਫ਼...ਕਰ ਦਿਓ ਮਾਫ...ਕਰ ਦਿਓ, ਖੌਰੇ ਇਹਨਾਂ ਸਭਾ ਦੇ ਮੈਂਬਰਾਂ ਦਾ ਕੈਹੜਾ ਸਲਾਹ ਕਾਰ ਏ ?

ਮਹਾਤਮਾ ਜੀ--ਵੇਖੋ ਨਾ ਜਰਾ ਸ਼ਾਨਤੀ ਨਾਲੀ ਗ਼ੌਰ ਕਰਣਾ ਚਾਹੀਦੈ ਇਹ ਜੈਹੜਾ ਰੌਲਾ ਲਗ ਪੈਂਦੇ ਓ ਨ ਪਾਣ ਇਹ ਨਹੀਂ ਠੀਕ। ਹਾਂ ਮੈਂ ਕੈਹ ਰਿਹਾ ਸਾਂ ਕਿ ਇਹ ਲੋਕ ਬੜੀ ਤਗੜੀ ਸਜ਼ਾ ਦੇ ਹੱਕਦਾਰ ਨੇ ਪਰ ਇਕ ਗਲ, ਭਰਾਓ, ਇਹਨਾਂ ਦੇ ਹੱਕ ਵਿਚ ਜਾਂਦੀ ਏ ਓਹ ਇਹ ਕਿ ਤਾਕਤ ਬੜੀ ਨਸ਼ੇ ਵਾਲੀ ਚੀਜ਼ ਏ ਇਹਨਾਂ ਦੇ ਦਮਾਗ਼ ਓਦੋਂ ਪੂਰੇ ਹੋਸ਼ ਵਿਚ ਨਹੀਂ ਸਨ, ਇਹਨਾਂ ਨੇ ਜੋ ਜੁਰਮ ਕੀਤੇ ਨਸ਼ੇ ਦੀ ਹਾਲਤ ਵਿਚ ਕੀਤੇ ਸੋ ਇਹਨਾਂ ਨੂੰ ਸਜ਼ਾ ਜਰਾ ਨਰਮ ਚਾਹੀਦੀ ਏ।

ਇਕ--(ਉਠਕੇ) ਤੁਸੀ, ਮਹਾਤਮਾ ਜੀ, ਇਹਨਾਂ ਨੂੰ ਸਖ਼ਤ ਸਜ਼ਾ ਦਿਓ ਖਾਂ ਸਾਨੂੰ ਵੀ ਤੇ ਐਸ ਵੇਲੇ ਜਿੱਤਨ ਦਾ ਨਸ਼ਾ ਈ ਏ ਨ ਸਾਨੂੰ ਕੋਈ ਪੁਛੇਗਾ ਤੇ ਅਸੀ ਵੀ ਕੈਹਦਿਆਂ ਗੇ 'ਅਸਾਂ ਨਸ਼ੇ ਵਿਚ

ਘੋੜਿਆਂ ਤੇ ਕੁਤਿਆਂ ਤੋਂ ਸਾਨੂੰ ਘਟੀਯਾ ਸਮਝਿਆ ਤੇ ਅਜ ਸਾਡੇ ਕਾਬੂ ਆਏ ਨੇ ਤੇ (ਜਰਾ ਉੱਚੀ ਤੇ ਮੂੰਹ ਬਣਾ ਕੇ) ਮਾਫ਼...ਮਾਫ਼...ਕਰਾਇਆ ਦਿਓ ਤੇ ਵਿਦਿਯਾ ਕਰੋ ਨੇ...ਸਭਾ ਨੇ ਇਹ ਨਹੀਂ ਪਾਸ ਕੀਤਾ ਕਿ ਇਹਨਾਂ ਨੂੰ ਕਿਨੀ ਕਿਨੀ ਬਿੱਦ ਬਣਾ ਕੇ ਦੇਨੀ ਚਾਹੀਦੀ ਏ ਟੁਰਦਿਆਂ ?

ਇਕ ਹੋਰ——ਹਾਂ ਹਾਂ ਮੁਕਦਮਿਆਂ ਦੀ ਕੋਈ ਲੋੜ ਨਹੀਂ ਸਾਡੇ ਹਵਾਲੇ ਕਰੋ ਕਚਿਆਂ ਈ ਖਾ ਜਾਯੇ ਨੇ...ਮੇਰਾ ਪਿਤਾ ਓਹਨਾਂ ਸਤ ਹਜ਼ਾਰ ਬਹਾਦਰਾਂ ਵਿਚੋਂ ਇਕ ਸੀ ਜਿਨ੍ਹਾਂ ਨੂੰ ਇਹਨਾਂ ਗੰਧਾਰਾ ਵਿਚ ਬਦੇਸ਼ਿਆਂ ਮਾਰ ਦਿਤਾ ਸੀ ਹਨੇਰ ਸਾਈਂ ਦਾ ਇਕੋ ਵੇਲੇ ਹਜ਼ਾਰਾਂ ਬੇ ਗੁਨਾਹੇ ਨਿਹੱਥੇ ਬੰਦਿਆਂ, ਨੂੰ ਮਾਰ ਛੜਣ ਵਾਲੇ ਸਾਡੇ ਕਾਬੂ ਆਉਨ ਤੇ 'ਮਾਫ਼...ਮਾਫ਼'। ਸਭਾ ਦੇ ਮੈਂਬਰਾਂ ਦੇਸ਼ ਨਾਲ ਗਦਾਰੀ ਕੀਤੀ ਏ ਇਹਨਾਂ ਤੇ ਵੀ ਮੁਕਦਮੇ ਚਲਾਣੇ ਚਾਹੀਦੇ ਨੇ।

ਇਕ ਹੋਰ——ਖ਼ੈਰ ਇਹ ਭਰਾ ਹੋਰੀ ਗੁਸੇ ਵਿਚ ਆ ਗਏ ਨੇ ਸਭਾ ਦੇ ਮੈਂਬਰਾਂ ਤੇ ਨੇਕ ਨੀਤੀ ਨਾਲ ਈ ਫ਼ੈਸਲਾ ਕੀਤਾ ਹੋਵੇਗਾ ਓਹਨਾਂ ਤੇ ਸ਼ਕ ਨਹੀਂ ਹੋ ਸਕਦਾ ਓਹ ਦੇਸ਼ ਭਗਤੀ ਵਿਚ ਸਾਥੋਂ ਵਧ ਚੜ੍ਹਕੇ ਈ ਨੇ ਹਾਂ ਜਰਾ ਵਡੇਰੀ ਉਮਰ ਦੇ ਹੋਨ ਕਰਕੇ ਕੁਝ ਕਮਜ਼ੋਰ ਤਬੀਅਤ ਹੋ ਗਏ ਨੇ। ਮੇਰੀ ਰਾਅ ਵੇ ਕਿਹ ਓਹ ਆਪਣੇ ਫੈਸਲੇ ਨੂੰ ਬਦਲਾਣ ਤੇ ਇਹਨਾਂ ਬਦੇਸ਼ੀਆਂ ਲਈ ਸਜ਼ਾ ਤਜਵੀਜ਼ ਕਰਣ।

ਮਹਾਤਮਾ ਜੀ——(ਉਠ ਕੇ) ਭਰਾਓ ! ਤੁਸੀ ਬੜੇ ਜੋਸ਼ ਵਿਚ ਓ, ਮੈਂ ਬੜਾ ਖੁਸ਼ ਆਂ ਕਿ ਤੁਹਾਨੂੰ ਵੀ ਜੋਸ਼ ਆਉਣ ਲਗ ਪਿਐ, ਅਸੀ ਤੇ ਇਹ ਸਮਝਣ ਲਗ ਪਏ ਸਾਜੇ ਕਿ ਸਾਡੇ ਲੋਕਾਂ ਵਿਚੋਂ ਗ਼ੈਰਤ

ਤੇ ਜੋਸ਼ ਗੁਲਾਮੀ ਨੇ ਉਕਾ ਈ ਮੁਕਾ ਦਿਤੇ ਨੇ ਸ਼ੁਕਰ ਏ ਸੂਰਜ ਭਗਵਾਨ ਦਾ ਇਹ ਖਿਆਲ ਝੂਠਾ ਨਿਕਲਿਐ। ਹੁਨ ਗੱਲ ਇਹ ਵੇ ਕਿ ਇਹ ਵਦੇਸ਼ੀ ਆਦਮੀ ਜੋ ਤੁਹਾਡੇ ਸ੍ਹਾਮਣੇ ਖਲੋਤੇ ਨੇ ਬੜੇ ਈ ਕਸੂਰ ਵਾਰ ਨੇ ਇਹਨਾਂ ਦਾ ਰਾਜ ਸੀ ਇਹਨਾਂ ਦੇ ਹਥ ਤਾਕਤ ਸੀ, ਅਸੀ ਮਾੜੇ ਸਾਂ ਇਹਨਾਂ ਨੂੰ ਦਾਅ ਲਗਾ ਹੋਇਆ ਸੀ ਇਹ ਸਮਝਦੇ ਸਨ ਪੁਛਣ ਵਾਲਾ ਕੇਹੜਾ ਜੰਮਿਆ ਏ ਜੋ ਜ਼ੁਲਮ ਦਿਲ ਵਿਚ ਆਵੇ ਕਰ ਲੋ। ਸੋ ਜੇ ਇਨਸਾਫ਼ ਕੀਤਾ ਜਾਏ ਤੇ ਇਹਨਾਂ ਨੂੰ ਐਨੀ ਸਜ਼ਾ ਮਿਲਣੀ ਚਾਹੀਦੀ ਏ ਜਿਨੀ ਕਿਸੇ ਆਦਮੀ ਦੇ ਦਮਾਗ਼ ਵਿਚ ਵਧ ਤੋਂ ਵਧ ਆ ਸਕੇ।

ਲੋਕ--ਬਿਲਕੁਲ ਠੀਕ ਬਿਲਕੁਲ ਠੀਕ ਗਲ ਹੋਈ ਨਾ (ਸਾਂਗਾਂ ਲਾ ਲਾ ਕੇ) ਮਾਫ਼...ਕਰ ਦਿਓ ਮਾਫ...ਕਰ ਦਿਓ, ਖੌਰੇ ਇਹਨਾਂ ਸਭਾ ਦੇ ਮੈਂਬਰਾਂ ਦਾ ਕੇਹੜਾ ਸਲਾਹ ਕਾਰ ਏ ?

ਮਹਾਤਮਾ ਜੀ--ਵੇਖੋ ਨਾ ਜਰਾ ਸ਼ਾਨਤੀ ਨਾਲੀ ਗ਼ੋਰ ਕਰਣਾ ਚਾਹੀਦੈ ਇਹ ਜੇਹੜਾ ਰੌਲਾ ਲਗ ਪੈਂਦੇ ਓ ਨ ਪਾਣ ਇਹ ਨਹੀਂ ਠੀਕ। ਹਾਂ ਮੈਂ ਕੇਹ ਰਿਹਾ ਸਾਂ ਕਿ ਇਹ ਲੋਕ ਬੜੀ ਤਗੜੀ ਸਜ਼ਾ ਦੇ ਹੱਕਦਾਰ ਨੇ ਪਰ ਇਕ ਗਲ, ਭਰਾਓ, ਇਹਨਾਂ ਦੇ ਹੱਕ ਵਿਚ ਜਾਂਦੀ ਏ ਓਹ ਇਹ ਕਿ ਤਾਕਤ ਬੜੀ ਨਸ਼ੇ ਵਾਲੀ ਚੀਜ਼ ਏ ਇਹਨਾਂ ਦੇ ਦਮਾਗ਼ ਓਦੋਂ ਪੂਰੇ ਹੋਸ਼ ਵਿਚ ਨਹੀਂ ਸਨ, ਇਹਨਾਂ ਨੇ ਜੋ ਜੁਰਮ ਕੀਤੇ ਨਸ਼ੇ ਦੀ ਹਾਲਤ ਵਿਚ ਕੀਤੇ ਸੋ ਇਹਨਾਂ ਨੂੰ ਸਜ਼ਾ ਜਰਾ ਨਰਮ ਚਾਹੀਦੀ ਏ।

ਇਕ--(ਉਠਕੇ) ਤੁਸੀ, ਮਹਾਤਮਾ ਜੀ, ਇਹਨਾਂ ਨੂੰ ਸਖ਼ਤ ਸਜ਼ਾ ਦਿਓ ਖਾਂ ਸਾਨੂੰ ਵੀ ਤੇ ਐਸ ਵੇਲੇ ਜਿੱਤਨ ਦਾ ਨਸ਼ਾ ਈ ਏ ਨ ਸਾਨੂੰ ਕੋਈ ਪੁਛੇਗਾ ਤੇ ਅਸੀ ਵੀ ਕੇਹਦਿਆਂ ਗੇ 'ਅਸਾਂ ਨਸ਼ੇ ਵਿਚ

ਸਜ਼ਾਵਾਂ ਦਿੱਤੀਆਂ ਨੇ ਸਾਡਾ ਕਸੂਰ ਨਹੀਂ'

ਮਹਾਤਮਾ ਜੀ--ਠੀਕ ਏ ਪਰ ਭਰਾਓ ਇਹਨਾਂ ਤਾਕਤ ਦੇ ਨਸ਼ੇ ਵਿਚ ਇਕ ਪਾਪ ਕੀਤਾ ਓਹਨਾਂ ਨੂੰ ਸਜ਼ਾ ਮਿਲ ਰਹੀ ਏ ਜੇ ਤੁਸੀ ਵੀ ਪਾਪ ਕਰੋਗੇ ਤੁਹਾਨੂੰ ਵੀ ਮਿਲੇਗੀ।

ਇਕ ਵਾਜ਼--ਮਿਲਣ ਦਿਓ, ਭੁਗਤ ਲਾਂ ਗੇ, ਇਹਨਾਂ ਨੂੰ ਛਡਣਾ ਨਹੀਂ।

ਮਹਾਤਮਾ ਜੀ--ਵੇਖੋ ਭਰਾਓ ਐਧਰ ਤਕੋ, ਅਖਾਂ ਆਪਣੇ ਵਲ ਕਰੋ ਵਦੇਸ਼ੀਆਂ ਵਲ ਨ ਤਕੋ ਆਪਣੇ ਵਲ ਵੇਖੋ ਤੇ ਸੋਚੋ ਤੁਸੀ ਕੌਣ ਓ ਆਰੀਆ ਪੁਤ੍ਰ ! ਕਦੀ ਅਗੇ ਵੀ ਇਹ ਕੰਮ ਕੀਤਾ ਜੇ ? ਕਦੀ ਅਗੇ ਵੀ ਇਹ ਕੰਮ ਕੀਤਾ ਜੇ ? ਕਦੀ ਅਗੇ ਵੀ ਸ਼ਰਣ ਆਏ ਦਸ਼ਮਨ ਤੇ ਵਾਰ ਕੀਤਾ ਜੇ ਕਿ ਅਜ ਨਵੀਂ ਗਲ ਸਿਖਣੀ ਜੇ ? (ਜੋਸ਼ ਵਿਚ ਆਕੇ) ਲੌ ਮੈਂ ਇਹਨਾਂ ਨੂੰ ਕਤਲ ਦਾ ਹੁਕਮ ਦੇਨਾਂ ਉੱਠੇ ਕੇਹੜਾ ਆਰਯਾ ਪੁਤਰ ਏ ਸ਼ਰਣ ਆਏ ਦੁਸ਼ਮਨ ਤੇ ਵਾਰ ਕਰੇਗਾ ? ਮੈਂ ਦੋ ਮਿੰਟ ਉਡੀਕਣਾਂ ਨਾ ਜੇਹੜਾ ਤਿਆਰ ਏ ਉੱਠੇ ਆਹ ਉਡੀਕਣਾਂ ਪਿਆ ਜੇ ਤੀਰ ਕਮਾਨ ਓਹ ਨਿਹਥੇ ਬੈਠੇ ਨੇ, ਡਰਣ ਦੀ ਕੋਈ ਗਲ ਨਹੀਂ ਲੌ ਚਲਾਓ ਇਹਨੂੰ ਤੇ ਮਾਰ ਕੇ ਵਖਾਓ ਨਿਹਥਿਆਂ ਕੈਦੀਆਂ ਨੂੰ।

ਚੰਦ੍ਰ ਗੁਪਤ--ਮਹਾਤਮਾ ਜੀ ਮਾਫ਼ ਕਰ ਦਿਓ ਇਹ ਵਚੇਰੇ ਜੋਸ਼ ਵਿਚ ਸਨ ਇਹਨਾਂ ਤੋਂ ਗਲਤੀ ਹੋ ਗਈ ਏ ਆਰੀਆ ਵੀਰ ਕਦੀ ਐਡੇ ਕਮੀਨੇ ਨਹੀਂ ਹੋ ਸਕਦੇ ਕਿ ਹਾਰਿਆਂ ਤੇ ਸ਼ਰਨ ਆਇਆ ਤੇ ਵਾਰ ਲਗ ਪੈਨ ਕਰਣ (ਮੁਸਕਰਾ ਕੇ) ਕਿਊਂ ? ਦਸੋ ਫੇਰ ਸਜ਼ਾ ਕਿ ਮਾਫ਼ ?

ਸਾਰੇ--(ਇਕ ਅਵਾਜ਼) ਮਾਫ਼ ਮਾਫ਼।

# ਸੀਨ ਚੌਥਾ

(ਤੀਜੇ ਤੋਂ ਦੋ ਮਹੀਨੇ ਪਿਛੋਂ)

[ਓਸੇ ਸ਼ੈਹਰ ਵਿਚ ਰਾਜਾ ਦਾ ਮਹੱਲ। ਇਕ ਕਮਰੇ ਵਿਚ ਮੱਧਮ ਜਹੀ ਮੋਮ ਬੱਤੀ ਜਗ ਰਹੀ ਏ, ਬੂਹੇ ਬਾਰੀਆਂ ਸਭ ਖੁਲ੍ਹੀਆਂ ਨੇ ਚੰਦਰ ਗੁਪਤ ਇਕ ਪਲੰਗ ਤੇ ਸੁਤਾ ਹੋਇਐ। ਅਚਨ ਚੇਤ ਚਾਰ ਪੰਜ ਸਾਢੇ ਸਤ ੨ ਫੁਟ ਲੰਮੇ ਆਦਮੀ ਜੋ ਬੜੇ ਈ ਮੋਟੇ ਜਾਪਦੇ ਨੇ ਤੇ ਸਿਰ ਤੋਂ ਲੈ ਕੇ ਪੈਰਾਂ ਤੀਕ ਜਿਨ੍ਹਾਂ ਲੰਮੇ ਕਾਲੇ ਚੋਗੇ ਪਾਏ ਹੋਏ ਨੇ, ਅੰਦਰ ਆ ਵੜਦੇ ਨੇ। ਬੱਤੀ ਝੱਟ ਬੁਝ ਜਾਂਦੀ ਏ ਓਨ੍ਹਾਂ ਆਦਮੀਆਂ ਦੇ ਮੂੰਹਾਂ ਵਿਚੋਂ ਅਗ ਦੇ ਭਬਾਕੇ ਨਿਕਲ ਹਹੇ ਨੇ। ਇਕ ਜਣਾ ਝੂਣ ਕੇ ਚੰਦ੍ਰ ਗੁਪਤ ਨੂੰ ਜਗਾਂਦਾ ਏ ਉਹ ਅਭੜਵਾਹਿਆ ਉਠ ਬੈਂਹਦਾ ਏ ਇਕ ਦੋ ਮਿੰਟ ਬਿਟ ੨ ਤਕਦਾ ਏ ਫੇਰ ਕੈਂਹਦਾ ਏ]

ਚ--ਮੇਰੇ ਕਮਰੇ ਦੀ ਬੱਤੀ ਕਿਸ ਬੁਝਾਈ ਏ ?

ਹਨੇਰੇ ਵਿਚੋਂ ਇਕ ਅਵਾਜ਼--ਕਮਰੇ ਦੀ ਬੱਤੀ ਦਾ ਫਿਕਰ ਛਡ।
ਜਾਨ ਦੀ ਬੱਤੀ ਦਾ ਫਿਕਰ ਕਰ, ਉਹ ਵੀ ਬੁਝਣ ਲੱਗੀ ਆ।

ਚੰਦਰ--ਇਹ ਕੌਣ ਏ ਮੈਨੂੰ ਮੌਤ ਦਾ ਡਰ ਦੇਨ ਵਾਲਾ?

ਵਾਜ--ਧਰਮ ਰਾਜ ਤੇ ਉਹਦੇ ਦੂਤ।

ਚੰਦਰ--ਧਰਮ ਰਾਜ ਜੀ! ਤੁਸੀ ਤੇ ਦੇਉ ਤੇ ਓ ਤੁਹਾਨੂੰ ਇਹ ਵੀ ਨਹੀਂ ਪਤਾ ਕਿ ਮੈਂ ਮੌਤ ਤੋਂ ਡਰਣ ਵਾਲਾ ਆਦਮੀ ਨਹੀਂ।

ਵਾਜ--ਸਭ ਕੁਝ ਪਤਾ ਏ। ਬਤੇਰੇ ਆਦਮੀ ਮੌਤ ਨੂੰ ਵਾਜਾਂ ਮਾਰਦੇ ਵੇਖੇ ਨੇ ਪਰ ਜਦ ਅਸੀ ਕੋਲ ਜਾਨੇਂ ਆਂ ਤਾਂ ਕੋਈ ਮਾਈ ਦਾ ਲਾਲ ਨਿਤ੍ਰਦਾ ਏ।

ਚੰਦਰ--ਮੈਂ ਵੀ 'ਮਾਈ ਦੇ ਉਹਨਾਂ ਕੋਈ ਲਾਲਾਂ' ਵਿਚੋਂ ਈ ਜੇ। ਤੁਸੀ ਦਸੋ ਕੀ, ਹੁਕਮ ਏ?

ਵਾਜ--ਤੇਰੀ ਉਮਰ ਮੁਕ ਗਈ ਏ ਤੇਨੂੰ ਲੈਣ ਆਏ ਆਂ ਤ੍ਰਿਆਰ ਹੋ ਜਾ।

ਚੰਦਰ--ਤਿਆਰ ਕੀਹ ਹੋ ਜਾਂ? ਲੋੜ ਅਨਸਾਰ ਬਿਸਤ੍ਰਾ ਲੇ ਲਾਂ?

ਵਾਜ--ਬਿਸਤ੍ਰੇ ਸ਼ਿਸ਼ਤ੍ਰੇ ਏਥੇ ਈ ਰੈਹ ਜਾਣੇ ਨੇ ਅਗੇ ਸਿਰਫ ਚੰਗੇ ਕੰਮ ਈ ਜਾਣੇ ਨੇ।

ਚੰਦਰ--ਫੇਰ ਦਸੋ ਮੈਂ ਕੀ ਕਰਾਂ? ਚੰਗੇ ਕੰਮਾਂ ਦੀ ਫ਼ਰਿਸਤ ਬਣਾ ਲਵਾਂ?

ਵਾਜ--ਤੂੰ ਤੇ ਯਾਰ, ਚੰਗਾ ਦਲੇਰ ਏਂ ਮੌਤ ਵੇਲੇ ਵੀ ਹਸ ਸਕਨੈਂ।

ਚੰਦਰ--ਡਰੀਏ ਕੈਹੜੀ ਗੱਲੇ, ਧਰਮ ਰਾਜ ਜੀ? ਡਰੇ ਉਹ ਜਿਸ ਕੋਈ ਪਾਪ ਕੀਤੇ ਹੋਏ ਹੋਨ।

ਧਰਮ--ਤੂੰਹ ਕੋਈ ਨਹੀਂ ਕੀਤਾ ਹੋਇਆ ਕੋਈ ਪਾਪ?

ਚੰਦਰ--ਯਾਦ ਤੇ ਨਹੀਂ।

ਵਾਜ--ਦੇਸ਼ ਨਾਲ ਧ੍ਰੋਅ ਕਰਣਾ ਪਾਪ ਸਮਝਣੈਂ ਕਿ ਨਹੀਂ ?

ਚੰਦ੍ਰ ਗੁਪਤ--ਦੇਸ਼ ਨਾਲ ਧ੍ਰੋਅ ? ਪਾਪ ਈ ਅਸਲ ਵਿਚ ਇਹ ਵੇ ਬਾਕੀ ਤੇ ਪਾਪੀਆਂ ਨੇ ਇਹਦੇ ਸਾਹਮਣੇ। ਵਡੇ ਤੋਂ ਵਡਾ ਹੋਰ ਪਾਪ ਇਹਦੇ ਸਾਹਮਣੇ ਅੰਞ ਏ ਜਿਵੇਂ ਸਮੁੰਦ੍ਰਾਂ ਦੇ ਪਾਨੀ ਸਾਹਮਣੇ ਇਕ ਅਥਰੂ।

ਵਾਜ--ਤੂੰ ਗੰਧਾਰਾ ਵਿਚ ਸਕੰਦਰ ਨੂੰ ਮਿਲ ਕੇ ਨਹੀਂ ਸੀ ਕਿਹਾ ਕਿ ਤੁਸੀ ਮੱਗਧ ਤੇ ਹਮਲਾ ਕਰੋ ਮੈਂ ਤੁਹਾਡੀ ਮਦਦ ਕਰਾਂਗਾ ?

ਚੰਦਰ--(ਭੁੜਕ ਕੇ ਉਠ ਬੈਂਹਦਾ ਏ) ਰੋਵੋ ਦਿਓਤੇ ਬਨਣ ਨੂੰ, ਤੁਸੀ ਵੀ ਜਾਪਦੈ ਬੰਦਿਆਂ ਵਾਂਙ ਸੁਣੀਆਂ ਸੁਨਾਈਆਂ ਗਲਾਂ ਤੇ ਈ ਅਤਬਾਰ ਕਰ ਲੈਂਦੇ ਓ। ਅਸਲ ਪਤਾ ਤੁਹਾਨੂੰ ਵੀ ਕੱਖ ਨਹੀਂ ਹੋਂਦਾ ਤੁਹਾਨੂੰ 'ਜਾਨੀ ਜਾਨ' ਜਾਣ ਕੇ ਅਸੀ ਬੁਧੂ ਈ ਬਣੇ ਰਹੇ ਆਂ।

ਵਾਜ--ਬੰਦਿਆਂ ਵਾਂਙ ਗਲ ਕਰ, ਨਹੀਂ ਤੇ......

ਚੰਦਰ--ਨਹੀਂ ਤੇ ਕੀਹ ? ਵਕਤ ਤੋਂ ਮਿੰਟ ਪੈਹਲਾਂ ਜਾਨ ਕਢ ਲੈਂ ਗਾ ? ਤੇਰੀ ਗਲ ਸੁਣ ਕੇ ਮੇਰੇ ਦਿਲ ਚੋਂ ਕੁੱਲ ਦੇਵੀ ਦਿਉਤਿਆਂ ਦੀ ਇੱਜ਼ਤ ਉਡ ਗਈ ਏ ਸਭ ਠਗੀ ਈ ਠਗੀ ਏ।

ਵਾਜ--ਗੱਲ ਵੀ ਕੁਝ ਕਰਣੈ ਮਰਣੈਂ, ਕਿ ਐਵੇਂ ਗੁਸਾ ਚੜ੍ਹਾਈ ਜਾਣੈਂ ?

ਚੰਦਰ-- ਗਲ ਸੁਆਹ ਕਰਾਂ ? ਐਡਾ ਝੂਠਾ ਅਲਜਾਮ ਤੁਸਾਂ ਨੱਹਕਿਆਂ ਮੇਰੇ ਤੇ ਲਾ ਦਿਤੈ। ਮੈਂ ਸਾਰੀ ਉਮਰ ਵਿਚ ਇਕੋ ਗਲ ਖੱਟੀ ਸੀ ਤੁਸੀ ਉਹਨੂੰ ਮਿੰਟ ਵਿਚ ਰੋੜ੍ਹ ਦਿਤੈ। ਸਕੰਦਰ ਨਹੀਂ ਤੁਹਾਡੇ ਕੋਲ ਅਪੜਿਆ ਹੋਇਆ ? ਓਹ ਕੀਹ ਆਂਹਦੈ ? ਉਹਦੇ ਤੋਂ ਤਕੀਕਾਤ ਕੀਤੀ ਜੇ ?

ਵਾਜ--ਨਹੀਂ ਭਾਈ ਇਹ ਸਾਥੋਂ ਗਲਤੀ ਈ ਹੋਈ ਏ ਉਹਦੇ ਤੋਂ

ਕੁਝ ਨਹੀਂ ਪੁਛਿਆ ਹਛਾ ਤੂੰ ਆਪ ਈ ਸਚ ੨ ਹੁਣ ਸਾਨੂੰ ਦਸ ਕੀਹ ਗਲ ਏ ਅਸੀ ਫੇਰ ਸਕੰਦਰ ਨੂੰ ਤੇਰੇ ਮੂੰਹ ਤੇ ਈ ਸਦ ਕੇ ਦੂਹਾਂ ਦਾ ਬਿਆਨ ਮਲਾ ਲਾਂ ਗੇ......ਛੇਤੀ ਜਰਾ ਕਰ...ਸ਼ਾਵਾ।

ਚੰਦਰ--(ਜਰਾ ਕੂ ਚੁਪ ਰੈਹ ਕੇ) ਗਲ ਸਾਫ਼ ਏ ਕੋਈ ਵਲ ਵਲੇਂਵਾ ਨਹੀਂ, ਸਕੰਦਰ ਮੈਨੂੰ ਸਦ ਘੱਲਿਆ ਸੀ ਉਹ ਥਾਂ ੨ ਮਦਦ ਗਾਰ ਲਭਦਾ ਫਿਰਦਾ ਸੀ ਉਹਨੂੰ ਰਾਜਾ ਅੰਭੀ ਨੇ ਮਹਾਰਾਜ ਦੀ ਤੇ ਮੇਰੀ ਦੁਸ਼ਮਣੀ ਦਾ ਪਤਾ ਦਿਤਾ ਹੋਣੈਂ, ਮੈਨੂੰ ਕੈਹਣ ਲਗਾ "ਖ਼ੂਬਸੂਰਤ ਜੁਆਨ, ਅਸੀਂ ਤੈਨੂੰ ਮਗਧ ਦੇ ਤਖਤ ਤੇ ਬਿਠਾ ਸਕਣੇ ਆਂ ਸਾਡੇ ਨਾਲ ਮਿਲ ਜਾ, ਵਾਕਬ ਆਦਮੀ ਏਂ। ਸਾਨੂੰ ਤੇਰੀ ਬੜੀ ਮਦਦ ਮਿਲ ਜਾਏਗੀ ਅਸੀ ਉਹਦਾ ਬਦਲਾ ਤੈਨੂੰ ਬੜਾ ਵਧੀਆ ਦਿਆਂ ਗੇ ਸਾਡੀ ਮਤ੍ਰੈਤੀ ਤੂੰ ਮਨੀਂ ਰਖੀਂ, ਅਸੀ ਮਗਧ ਦੇਸ਼ ਦਾ ਤੈਨੂੰ ਮਹਾਰਾਜਾ ਬਣਾ ਦਿਆਂਗੇ, ਵੇਖ ਲੈ ਅੰਭੀ ਵਲ ਤੇ ਪੁਛ ਲੈ ਓਹਦੇ ਕੋਲੋਂ, ਅਸੀ ਅਕਰਾਰ ਦੇ ਕਿੱਡੇ ਪੱਕੇ ਆਂ"। ਮੈਂ ਕਿਹਾ "ਸਕੰਦਰ ਬਾਦਸ਼ਾਹ! ਆਪ ਦੀ ਬੜੀ ਮੇਹਰਬਾਨੀ ਏਂ ਪਰ ਮੈਂ ਤੁਹਾਡੀ ਮਦਦ ਨਹੀਂ ਕਰ ਸਕਦਾ ਨਾਂਹ ਤੁਹਾਡੀ ਮਦਦ ਲੈ ਸਕਨਾਂ। ਮੈਂ ਵਦੇਸ਼ੀਆਂ ਦੀ ਮਦਦ ਨਾਲ ਮਹਾਰਾਜਾ ਬਨਣ ਨਾਲੋਂ ਗਲੀਆਂ ਵਿਚੋਂ ਮੰਗ ਕੇ ਖਾ ਲੈਣਾ ਚੰਗਾ ਸਮਝਣਾਂ, ਮੇਰੀ ਤੇ ਮਹਾਰਾਜ ਦੀ ਦੁਸ਼ਮਣੀ ਜ਼ਰੂਰ ਏ ਪਰ ਮੈਂ ਬਗਾਣਿਆਂ ਦੀ ਮਦਦ ਨਾਲ ਬਦਲਾ ਨਹੀਂ ਲੈਣਾ ਸਾਡੀ ਲੜਾਈ ਅਸੂਲ ਦੀ ਏ, ਹਿੰਮਤ ਹੋਵੇਗੀ ਤੇ ਕੁਝ ਕਰ ਲਵਾਂਗਾ ਨਹੀਂ ਤੇ ਹਰੀ ਹਰ" ਓਹ ਸਗੋਂ ਮੇਰੇ ਤੇ ਬੜਾ ਗੁੱਸੇ ਹੋ ਗਿਆ ਤੇ ਮੈਨੂੰ ਮਰਵਾਊ ਸੀ ਪਰ ਮੈਂ ਚਲਾਕੀ ਨਾਲ ਬਚ ਗਿਆ।

ਵਾਜ--ਸੱਦੀਏ ਸਕੰਦਰ ਨੂੰ ਐਥੇ ਈ ?

ਚੰਦਰ--ਕ੍ਰੋੜ ਵਾਰੀ। ਜੇ ਮੈਂ ਗ਼ਦਾਰ ਨਿਕਲਾਂ ਤੇ ਨਰਕ ਵਿਚ ਪਈ ਹਰ ਰੂਹ ਨੂੰ ਹੁਕਮ ਦਿਆ ਜੇ ਕਿ ਮੇਰੀ ਰੂਹ ਨੂੰ ਰੋਜ ਵੱਡੇ ਵੇਲੇ ਉਠ ਕੇ ਪੰਜ ਛਿਤ੍ਰ ਮਾਰੇ ਤੇ ਸਦਾ ਮਾਰਦੀ ਰਹੇ।

ਵਾਜ--ਕੋਈ ਜਣਾਂ ਬੱਤੀ ਜਗਾ ਦਿਓ।

[ਚਾਨਣਾਂ ਹੋਨ ਤੇ ਸਾਰੇ ਕਾਲੇ ਕਪੜੇ ਲਾਂਹਦੇ ਨੇ ਤੇ ਚੰਦਰ ਗੁਪਤ ਹਰਾਨੀ ਨਾਲ ਵੇਹਦਾ ਏ ਕਿ ਇਕ ੨ ਚੋਗੇ ਵਿਚ ਦੋ ੨ ਆਦਮੀ ਸਣ। ਕੁਝ ਤਗੜੇ ੨ ਆਦਮੀਆਂ ਦੇ ਮੋਢਿਆਂ ਤੇ ਮਹਾਤਮਾ ਜੀ, ਪੰਡਤ ਜੀ ਸੀਤਾ ਤੇ ਓਹਦੀਆਂ ਦੋ ਸਹੇਲੀਆਂ ਸਨ। ਚੁਕਣ ਵਾਲੇ ਆਦਮੀ ਸ਼ੈਹਰ ਦੇ ਆਗੂ ਸਨ। ਚੰਦਰ ਗੁਪਤ ਗੁਸੇ ਨਾਲ ਬੁਲ੍ਹ ਟੁਕਦੈ]

ਪੰਡਤ ਜੀ--ਕੰਵਰ ਸਾਹਬ, ਗੁੱਸੇ ਨ ਹੋਵੋ ਇਹ ਸਾਡਾ ਕਸੂਰ ਨਹੀਂ ਅਸਾਂ ਸਪਤ ਸੰਧੂ ਦੀ ਸਾਰੀਆਂ ਰਿਆਸਤਾਂ ਵਿਚੋਂ ਲੋਕਾਂ ਦੇ ਆਗੂ ਸੱਦੇ ਸਨ ਤੇ ਉਹਨਾਂ ਨੂੰ ਕਿਹਾ ਸੀ ਕਿ ਸਾਡੀ ਮਦਦ ਕਰੋ ਅਸੀ ਚੰਦਰ ਗੁਪਤ ਜੀ ਨੂੰ ਮਗਧ ਦੇ ਤਖਤ ਤੇ ਬਠਾ ਕੇ ਸਤਜੁਗ ਦਾ ਵੇਲਾ ਲਿਔਣਾ ਚਾਹਣੇ ਆਂ, ਸਾਰੇ ਭਾਰਤ ਦਾ ਅਸੀ ਇਕੋ ਰਾਜਾ ਬਣਾ ਦਿਆਂਗੇ ਉਂਵ ਸਾਰੀਆਂ ਰਿਆਸਤਾਂ ਤੇ ਸੂਬਿਆਂ ਨੂੰ ਅੰਦਰ ਪੂਰੇ ਪੂਰੇ ਅਖ਼ਤਿਆਰ ਹੋਨਗੇ, ਅੰਦਰਲੇ ਮਾਮਲਿਆਂ ਵਿਚ ਦਖਲ ਨਹੀਂ ਦਿਤਾ ਜਾਏਗਾ, ਸਭ ਨੂੰ ਇਹ ਸਲਾਹ ਤੇ ਪਸੰਦ ਆਈ, ਪਰ ਵਿਚੋਂ ਇਕ ਆਦਮੀ ਨੇ

ਚਾ ਕਿਹਾ "ਮਹਾਤਮਾ ਜੀ ਤੁਸੀ ਗੱਲ ਤੇ ਠੀਕ ਆਂਦੇ ਓ, ਪਰ ਬੰਦਾ ਤੇ ਕੰਮ ਦਾ ਬਨਾਓ ਨ ਮਹਾਰਾਜਾ ! ਅਸਾਂ ਤੇ ਸੁਣਿਐਂ ਚੰਦਰ ਗੁਪਤ ਨੇ ਸਕੰਦਰ ਨੂੰ ਕਿਹਾ ਸੀ 'ਮੇਰੀ ਮਦਦ ਕਰੋ ਤੇ ਮਗਧ ਤੇ ਚੜ੍ਹਾਈ ਕਰੋ' ਦੇਸ਼ ਧ੍ਰੋਹੀ ਨੂੰ ਮਹਾਰਾਜਾ ਬਨਾਣਾ ਤੁਹਾਡੇ ਜਹੇ ਦੇਸ਼ ਭਗਤ ਨੂੰ ਕਿਸ ਤਰ੍ਹਾਂ ਸੋਭਦੈ ?"

ਅਸਾਂ ਲੋਕਾਂ ਨੂੰ ਬਤੇਰਾ ਯਕੀਨ ਦੁਆਣਾ ਚਾਹਿਆ ਕਿ ਐਵੇਂ ਕਿਸੇ ਉਡਾਈ ਹੋਈ ਏ ਸਾਨੂੰ ਪਕਾ ਪਤੈ ਕਿ ਗਲ ਉਕਾ ਈ ਝੂਠ ਏ ਪਰ ਆਗੂ ਅੜ ਗਏ ਕਿ ਸਾਬਤ ਕਰਣਾ ਚਾਹੀਦੈ ਕਿ ਉਹ ਦੇਸ਼-ਧ੍ਰੋਹੀ ਨਹੀਂ—ਸਾਬਤ ਕਰਨ ਦੇ ਤ੍ਰੀਕੇ ਲੱਭੇ ਗਏ, ਆਖ਼ਰ ਇਕ ਮਲਵਈ ਆਗੂ ਨੇ ਇਹ ਕਾਢ ਕਢੀ ਤੇ ਕਿਹਾ "ਏਸ ਤਰ੍ਹਾਂ ਕਰੋ ਪਤਾ ਲਗ ਜਾਏਗਾ" ਸੋ ਸਾਨੂੰ ਇਹ ਕਰਣਾ ਪਿਆ ਮਜਬੂਰੀ ਸੀ ਦੇਸ਼ ਦੀ ਇੱਜ਼ਤ ਦਾ ਤੇ ਜੀਵਣ ਮਰਣ ਦਾ ਸੁਆਲ ਸੀ ਤੁਹਾਡਾ ਅਮਤਿਹਾਨ ਲੈਣਾ ਪਿਆ.........ਹੁਨ ਤੁਸੀ ਸਗੋਂ ਖੁਸ਼ ਹੋਵੋ ਕਿ ਪਾਸ ਹੋ ਗਏ ਓ (ਆਗੂਆਂ ਵਲ ਤਕ ਕੇ) ਤੁਹਾਡੀ ਤਸੱਲੀ ਹੋ ਗਈ ਏ ਕਿ ਨਹੀਂ ?

ਆਗੂ—ਪੂਰੀ ਪੂਰੀ.........

## ਸੀਨ ਪੰਜਵਾਂ

### ਲੜਾਈ ਦਾ ਮਦਾਨ

(ਧੰਨਾਂ ਨੰਦ, ਮਹਾਰਾਜਾ ਮਗਧ ਤੇ ਚੰਦ੍ਰ ਗੁਪਤ ਦੀਆਂ ਸਪਤ ਸਿੰਧੂ ਤੋਂ ਕੱਠੀਆਂ ਕੀਤੀਆਂ ਫੌਜਾਂ ਆਮਣੇ ਸਾਹਮਣੇ ਡੇਰੇ ਲਾਈ ਬੈਠੀਆਂ ਨੇ, ਰਾਤ ਦਾ ਵੇਲਾ ਏ ਦੂਹਾਂ ਫੌਜਾਂ ਨੇ ਵਡੀਆਂ ਵਡੀਆਂ ਕਈ ਅਗਾਂ ਬਾਲੀਆਂ ਹੋਈਆਂ ਨੇ ਤੇ ਦੁਆਲੇ ੨ ਕਈ ਕਈ ਝੁੰਡ ਬਣਾ ਬਣਾ ਕੇ ਬੈਠੀਆਂ ਨੇ। ਦੂਹਾਂ ਨੂੰ ਦੁਸ਼ਮਨ ਸਾਫ਼ ਪਿਆ ਦਿਸਦੈ। ਕੁਝ ਸਪਾਹੀ ਸੁਤੇ ਹੋਏ ਨੇ ਕੁਝ ਜਾਗਦੇ ਨੇ। ਚੰਦਰ ਗੁਪਤ ਦੀ ਫੌਜ ਵਿਚ ਚੰਦ੍ਰ ਗੁਪਤ ਪੰਡਤ ਜੀ; ਸੀਤਾ ਤੇ ਕਈ ਸਰਦਾਰ ਬੈਠੇ ਨੇ)

ਚੰਦ੍ਰ--ਮਹਾਤਮਾ ਜੀ ਬੌਹਤ ਸਾਰੇ ਗੁੱਸੇ ਹੋ ਗਏ ਨੇਂ ?

ਪੰਡਤ ਜੀ--ਗੁੱਸੇ ਦਾ ਕੀ ਸੁਆਲ ? ਓਹ ਕਿਸੇ ਹਾਲਤ ਵਿਚ ਵੀ ਅਹਿੰਸਾ ਨੂੰ ਹੱਥੋਂ ਨਹੀਂ ਦੇਣਾ ਚਾਂਹਦੇ। ਸਾਡਾ ਖਿਆਲ ਓਨ੍ਹਾਂ

ਨਾਲ ਨਹੀਂ ਮਿਲਿਆ ਓਹ ਵਖ ਹੋ ਗਏ ਨੇ, ਲੜਾਈ ਵਿਚ ਜੈੜੀ ਐਨੀ ਬਰਬਾਦੀ ਹੋਣੀ ਏ ਐਨੇ ਆਦਮੀ ਮਰਨੇਂ ਨੇ ਇਦਾ ਓਨਾ ਨੂੰ ਦੁਖ ਤੇ ਬੌਹਤ ਹੋਣਾ ਏ ਨਾ, ਪਰ ਕੀਤਾ ਕੀ ਜਾ ਸਕਦੈ ? ਇਕ ਜ਼ਾਲਮ ਬਾਦਸ਼ਾਹ ਨੂੰ ਕਿਵੇਂ ਤਖਤੋਂ ਲਾਹੀਯੇ ? ਹੋਰ ਤ੍ਰੀਕਾ ਕੈਹੜਾ ਏ ?

ਸੀਤਾ--ਤ੍ਰੀਕਾ ਤੇ ਮਹਾਤਮਾ ਜੀ ਨੇ ਜੈੜਾ ਦਸਿਆ ਸੀ ਓਹ ਵੀ ਬੜਾ ਵਧੀਆ ਈ ਏ ਪਰ ਓਹਦਾ ਜ਼ਰਾ ਅਸਰ ਚਿਰਕਾ ਹੋਣਾ ਸੀ।

ਚੰਦ੍ਰ--ਚਲੋ ਛਡੋ। ਹੁਨ ਇਹ ਦੱਸੋ, ਲੜਾਈ ਦਾ ਕੀਹ ਬਣੇਗਾ ?

ਪੰਡਤ ਜੀ--ਲੜਾਈ ਦਾ ਕੀਹ ਬਨਣੈ ? ਅਸਾਂ ਜਿਤਨਾਂ ਏ ਹੋਰ ਕੀਹ ?

ਚੰਦਰ--ਓਹਨਾਂ ਹਾਥੀਆਂ ਦੀ ਕੰਧ ਬਨਾਈ ਹੋਈ ਜੇ ਇਹ ਕਿਵੇਂ ਤੋੜੋਗੇ ?

ਪੰਡਤ ਜੀ--ਪੋਰਸ ਵਾਲਾ ਈ ਹਾਲ ਹੋਣਾ ਏ ਇਹਨਾਂ ਹਾਥੀਆਂ ਦਾ ਵੀ। ਸੁਨਿਯੈਂ ਮਹਾਰਾਜਾ ਨਹੀਂ ਸੀ ਮੰਨਦਾ ਹਾਥੀਆਂ ਨੂੰ ਲਿਔਣਾ ਪਰ ਓਹਦੇ ਸਲਾਹਕਾਰਾਂ ਕਿਹਾ 'ਨਹੀਂ ਜੀ ਇਕ ਵਾਰੀ ਹਾਥੀਆਂ ਧੋਖਾ ਚਾ ਦਿਤੈ ਤੇ ਹਰ ਵਾਰੀ ਈ ਤੇ ਨਹੀਂ ਨ ਊਹੋ ਗੱਲਾਂ ਹੋਈ ਜਾਣੀਆਂ, ਹਾਥੀ ਜਰੂਰ ਚਾਹੀਦੇ ਨੇ।

ਚੰਦਰ--ਮੈਨੂੰ ਯਕੀਨ ਏ ਸਲਾਹਕਾਰਾਂ ਜਾਨ ਬੁਝ ਕੇ ਉਹਨੂੰ ਗਲਤ ਰਾਅ ਦਿਤੀ ਏ ਵਿਚੋਂ ਸਭ ਦਰਬਾਰੀ ਰਾਜੇ ਤੋਂ ਵਿਗੜੇ ਹੋਏ ਨੇ।

ਪੰਡਤ ਜੀ--ਚੰਗਾ ਈ ਏ ਨਾਂ ਵਿਗੜੇ ਹੋਏ ਨੇ ਤੇ। ਸਾਡਾ ਸਗੋਂ ਕੰਮ ਸੌਖਾ ਹੋ ਗਿਐ। ਭੈੜਿਆਂ ਦਾ ਅਖੀਰ ਈਹੋ ਹਾਲ ਹੋਂਦਾ ਏ, ਕਿਸੇ ਨਾਲ ਬਣਦੀ ਵੀ ਹੈ ਓਹਦੀ ? ਹਛਾ ਬਿਗਲਚੀ ਨੂੰ ਹੁਕਮ ਦਿਓ ਕਿ ਅਲਾਨ ਕਰੇ ਕੇ ਪੰਜ ਸੌ ਵਧੀਆ ਨਸ਼ਾਨਚੀ ਸਵੇਰੇ ਪੰਜ ਵਜੇ ਸਾਡੇ ਤੰਬੂ ਦੁਆਲੇ ਆ ਖਲੋਣ ਉਹਨਾਂ ਨੂੰ ਇਕ ਖਾਸ

ਹੁਕਮ ਦੇਣਾ ਏ।

ਚੰਦਰ--ਕੀਹ ?

ਪੰਡਤ ਜੀ--ਸਵੇਰੇ ਈ ਦਸਾਂਗੇ ਲੌ ਸੌਂ ਜਾਓ ਥੋੜਾ ਜਿਹਾ।

[(ਸਵੇਰੇ ਸੱਤ ਵਜੇ) ਚੰਦਰ ਗੁਪਤ, ਪੰਡਤ ਜੀ ਵਗੈਰਾ ਤੰਬੂ ਵਿਚ ਬੈਠੇ ਗੱਲਾਂ ਕਰ ਰਹੇ ਨੇ ਕਿ ਚੋਬਦਾਰ ਬਾਹਰੋਂ ਰੌਲਾ ਪਾਂਦਾ ਆਉਂਦਾ ਏ]

ਚੋਬਦਾਰ--ਮਹਾਰਾਜ ਸਾਰੇ ਬਾਹਰ ਛੇਤੀ ਆਵਿਆ ਜੇ, ਗੁਬਾਰਾ-ਗੁਬਾਰਾ

ਸਾਰੇ--ਗੁਬਾਰਾ ਕਿਹਾ ਬੁਧੂਆ-ਗੁਬਾਰਾ ਕਦੋਂ ਆਂਦਾ ਈ ਅਸਾਂ ?

ਚੋਬਦਾਰ--ਬਾਹਰ ਤੇ ਆਓ।

[ਸਾਰੇ ਬਾਹਰ ਆਉਂਦੇ ਨੇ ਤੇ ਅਸਮਾਨ ਵਲ ਤਕਦੇ ਨੇ ਨੀਵਾ ਜਿਹਾ ਈ ਇਕ ਗੁਬਾਰਾ ਸਪਤ ਸਿੰਧੂ ਵਲੋਂ ਉਡਦਾ ਔਂਦਾ ਦਿਸਦਾ ਏ। ਓਹ ਹਰਾਨੀ ਨਾਲ ਤਕਦੇ ਈ ਪਏ ਹੋਂਦੇ ਨੇ ਕਿ ਇਕ ਚੀਜ਼ ਉਸ ਚੋਂ ਕੋਈ ਹੇਠਾਂ ਸੁਟਦਾ ਏ ਜੋ ਉਹਨਾਂ ਦੀ ਫ਼ੌਜ ਵਿਚ ਈ ਡਿਗਦੀ ਏ]

ਪੰਡਤ ਜੀ--ਕੋਈ ਜਾਇਆ ਜੇ ਵੇਖਿਆ ਜੇ ਕੀਹ ਏ ਇਹ।

[ਗੁਬਾਰਾ ਉਚਰਾਂ ਨੂੰ ਮਗਧ ਦੀ ਫੌਜ ਵਲ ਚਲਿਆ ਜਾਂਦਾ ਏ ਤੇ ਓਸ ਵਿਚੋਂ ਓਹੋ ਜਹੀਆਂ ਚੀਜ਼ਾਂ ਬੌਹਤ ਸਾਰੀਆਂ ਮਗਧ ਦੀ ਫੌਜ ਤੇ ਡਿਗਦੀਆਂ ਨੇ ਤੇ ਸਪਾਹੀ ਭੱਜ ਭੱਜ ਕੇ ਫੜਦੇ ਨੇ ਕੋਈ ਅੱਧਾ ਘੰਟਾ ਓਹ

ਚੀਜ਼ਾਂ ਡਿਗਦੀਆਂ ਨੇ ਏਧਰ ਇਕ ਸਪਾਹੀ ਚੁਕ ਕੇ ਉਹ ਚੀਜ਼ ਚੰਦਰ ਗੁਪਤ ਨੂੰ ਲਿਆ ਦੇਂਦਾ ਏ...ਇਹ ਚੀਜ਼ ਇਕ ਹਸ਼ਤਿਆਰ ਏ]

ਪੰਡਤ ਜੀ--(ਥੋੜ੍ਹਾ ਜਿਹਾ ਪੜ੍ਹਕੇ) ਹੱਦ ਹੋ ਗਈ ਜੇ ਗੁਬਾਰੇ ਵਿਚ ਤੇ ਮਹਾਤਮਾ ਜੀ ਜੇ।

ਚੰਦਰ ਸੀਤਾ--ਮਹਾਤਮਾ ਜੀ ? ਕੀਹ ਸੁਟਿਯਾ ਨੇ ? ਕੀਹ ਲਿਖਿਐ ਇਸ ਵਿਚ ?

ਪੰਡਤ ਜੀ--(ਪੜ੍ਹ ਕੇ) ਕੁਮਾਲ ਏ। ਮਗਧ ਦੀ ਫੌਜ ਨੂੰ ਸਮਝਾਇਆ ਹੋਇਆ ਨੇ ਕਿ (ਉਤੋਂ ਪੜ੍ਹਕੇ) "ਕਿਊਂ ਪਏ ਪਾਗਲ ਬਣਦੇ ਓ ਕੀਹਦੇ ਲਈ ਪਏ ਅਪਣੀਆਂ ਜਾਨਾਂ ਵਾਰਦੇ ਓ ? ਦੂਹਾਂ ਧਿਰਾਂ ਦੇ ਸਪਾਹੀ ਭਾਰਤ ਮਾਤਾ ਦੇ ਪੁਤ੍ਰ ਓ ਕਿਸੇ ਪਾਸੇ ਦੇ ਵੀ ਬੌਹਤੇ ਮਰਣ ਮਾਂ ਨੂੰ ਪੀੜ ਇਕੋ ਜਹੀ ਏ। ਕਿਊਂ ਪਏ ਦੇਸ਼ ਬਹਾਦਰਾਂ ਤੇ ਨੇਕ ਬੰਦਿਆਂ ਤੋਂ ਖ਼ਾਲੀ ਕਰਦੇ ਓ ? ਘਰੋਂ ਲੜਣ ਤੇ ਟੁਰ ਪਏ ਓ, ਪਰ ਇਹ ਵੀ ਸੋਚਿਆ ਜੇ ਕਿ ਲੜਣ ਦੀ ਲੋੜ ਕੀਹ ਤੁਹਾਨੂੰ ਆ ਪਈ ਏ ? ਕੋਈ ਤੁਹਾਡੇ ਤੇ ਭੀੜਾ ਆ ਬਣੀ ਏ ? ਕੋਈ ਤੁਹਾਨੂੰ ਗ਼ੁਲਾਮ ਬਨਾਣ ਆਇਐ ? ਕੋਈ ਵਦੇਸ਼ੀ ਤੁਹਾਨੂੰ ਲੁੱਟਣ ਆਇਐ ? ਕੋਈ ਤੁਹਾਡਾ ਧਰਮ ਵਿਗਾੜਣ ਆਇਐ ? ਐਵੇਂ ਮੁਫ਼ਤ ਵਿਚ ਕਿਊਂ ਜਾਨਾਂ ਵਾਰਦੇ ਓ ? ਝਗੜਾ ਤੇ ਧੰਨਾ ਨੰਦ ਦਾ ਤੇ ਚੰਦਰ ਗੁਪਤ ਦਾ ਏ। ਧੰਨਾ ਨੰਦ ਚਾਂਹਦਾ ਏ ਕਿ ਮੈਂ ਰਾਜਾ ਬਨਿਆ ਰਹਾਂ ਤੇ ਲੋਕਾਂ ਦੀ ਹਾਲਤ ਭਾਵੇਂ ਕਿੱਡੀ ਭੈੜੀ ਹੋ ਜਾਏ ਪਰ ਮੈਂ ਐਸ਼ਾਂ ਲੁਟੀ ਜਾਂ। ਚੰਦਰ ਗੁਪਤ ਕੈਂਹਦਾ ਏ "ਮੈਂ ਪਰਜਾ ਨੂੰ ਏਸ ਤ੍ਰਾਂ ਨਹੀਂ ਲੁਟਿਆ ਜਾਨ ਦੇਣਾ ਮੇਰੀ

ਭਾਵੇਂ ਜਿੰਦ ਵਿਕ ਜਾਏ ਮੈਂ ਏਸ ਜ਼ਾਲਮ ਨੂੰ ਗੱਦੀਓਂ ਲਾਹ ਕੇ ਛਡਣੈਂ ਤੇ ਦੇਸ਼ ਵਿਚ ਸਤ ਜੁਗ ਵਰਤਾ ਦੇਣੈ। ਕੀਹ ਤੁਸੀ ਚੰਦਰ ਗੁਪਤ ਨੂੰ ਭੁੱਲ ਗਏ ਓ ? ਕੀਹ ਉਹਦੇ ਖਿਆਲਾਂ ਦਾ ਤੁਹਾਨੂੰ ਨਹੀਂ ਪਤਾ ? ਐਨਾ ਚਿਰ ਉਹ ਤੁਹਾਡੇ ਵਿਚ ਪਰਚਾਰ ਕਰਦਾ ਰਿਹੈ ਅਜ ਕੋਈ ਹੋਰ ਤੇ ਨਹੀਂ ਹੋ ਗਿਆ–ਸਪਤ ਸਿੰਧੂ ਵਿਚੋਂ ਉਸ ਵਦੇਸ਼ੀਆਂ ਨੂੰ ਕਢ ਕੇ ਲੋਕਾਂ ਦੀਆਂ ਅਸੀਸਾਂ ਲਈਆਂ ਨੇ ਉਥੋਂ ਦੇ ਲੋਕ ਹੁਨ ਖੁਸ਼ੀ ਨਾਲ ਉਹਨੂੰ ਈ ਰਾਜਾ ਬਨਾਣਾ ਚਾਂਹਦੇ ਨੇ। ਮੱਲਵਈ ਸ਼ਲਵਈ ਹੋਰ ਕੌਮਾਂ ਜੋ 'ਲੋਕ-ਰਾਜ' ਥੱਲੇ ਸਨ ਉਨ੍ਹਾਂ ਵੀ ਉਹਨੂੰ ਮਹਾਰਾਜਾ ਮੰਨ ਲਿਐ। ਚੰਦਰ ਗੁਪਤ ਅਪਣੇ ਆਪ ਨੂੰ ਰਬ ਦਾ ਘਲਿਆ ਬਾਦਸ਼ਾਹ ਨਹੀਂ ਸਮਝਦਾ ਉਹ ਕੈਂਹਦਾ ਏ ਪਰਜਾ ਨੂੰ ਹਕ ਹੋਣਾ ਚਾਹੀਦੈ ਜਿਨੂੰ ਚਾਹੇ, ਜਿਨੂੰ ਚੰਗਾ ਸੇਵਾਦਾਰ ਸਮਝੇ ਰਾਜਾ ਬਣਾ ਲੈ ਜਦੋਂ ਚਾਹੇ ਹਟਾਦੇ। ਆਰਯਾ ਪੁਤ੍ਰੋ ਤੁਹਾਡਾ ਮੁਢ ਦਾ ਇਹ ਦਸਤੂਰ ਏ ਅਜ ਧੰਨਾ ਨੰਦ ਲਈ ਇਹਨੂੰ ਕਿਉਂ ਬਦਲਦੇ ਓ ਚੰਦ੍ਰ ਗੁਪਤ ਸਚਾ ਆਰਯਾ ਏ ਤੁਸੀ ਵੀ ਅਪਣਾ ਫਰਜ਼ ਪਛਾਣੋ। ਦੂਹਾਂ ਰਾਜਿਆਂ ਨੂੰ ਤੁਸੀ ਜਾਣਦੇ ਓ। ਤੁਹਾਨੂੰ ਇਕ ਲਈ ਦੂਜੇ ਨਾਲ ਲੜ ੨ ਮਰਨ ਦੀ ਲੋੜ ਈ ਕੀਹ ਏ ਤੁਸੀ ਮਾਲਕ ਓ ਨੌਕਰ ਨਹੀਂ ਰਾਜੇ ਤੁਹਾਡੇ ਨੌਕਰ ਨੇ ਤੁਹਾਨੂੰ ਨੌਕਰਾਂ ਪਿਛੇ ਲੜਨ ਦੀ ਕੀਹ ਲੋੜ ? ਜੇਹੜਾ ਚੰਗਾ ਲਗਦਾ ਜੇ ਰਖ ਲੋ ਭੈੜੇ ਨੂੰ ਕੰਨੋਂ ਫੜ ਬਾਹਰ ਕਢੋ ਚੰਦਰ ਗੁਪਤ ਦੀਆਂ ਕੁਰਬਾਨੀਆਂ ਵੀ ਤੁਹਾਨੂੰ ਯਾਦ ਨੇ ਧੰਨਾ ਨੰਦ ਦੇ ਜ਼ੁਲਮ ਵੀ ਕੋਈ ਭੁਲਣ ਵਾਲੀ ਚੀਜ਼ ਨਹੀਂ ਸਿਆਣੇ ਆਦਮੀ ਓ ਦੂਹਾਂ ਦਾ ਫਰਕ ਪਤਾ ਈ ਜੇ ਝਟਾ ਪਟ ਸਲਾਹ ਬਨਾਓ ਲੋ ਮੈਂ ਤੁਹਾਨੂੰ

ਅਧਾ ਘੰਟਾ ਸੋਚਣ ਲਈ ਦੇਨਾਂ। ਅੱਧੇ ਘੰਟੇ ਦੀ ਵੀ ਕੀਹ ਲੋੜ ਏ ਸਿਆਣਿਆਂ ਲਈ ਅਸ਼ਾਰਾ ਈ ਕਾਫ਼ੀ ਏ। ਛਡੋ ਧੰਨਾ ਨੰਦ ਨੂੰ ਤੇ ਦੌੜ ਜਾਓ ਚੰਦਰ ਗੁਪਤ ਦੀ ਫੌਜ ਵਲ ਦਗੜ ੨ ਕਰਦੇ ਹਥਿਆਰ ਏਥੇ ਈ ਰੈਹਣ ਦਿਓ ਤਾ ਕੇ ਉਹ ਸਮਝ ਜਾਨ ਕੇ ਤੁਸੀ ਸੁਲਾਹ ਨਾਲ ਆ ਰਹੇ ਓ। ਸ਼ਾ ਬਾਸ਼ ਸਿਆਣੇ ਬਣੋ। ਤੁਸੀ ਮਾਲਕ ਓ ਨੌਕਰ ਕਿਊਂ ਬਣਦੇ ਓ ਆਪ ਫੇਸਲਾ ਕਰ ਲਿਆ ਜੇ ਕੇਹੜਾ ਰਾਜਾ ਚਾਹੀਦਾ ਏ। ਚੰਦਰ ਗੁਪਤ ਤੋਂ ਚੰਗਾ ਲਭਜੇ ਗਾ ਤੇ ਉਹਨੂੰ ਬਣਾ ਲਿਆ ਜੇ ਉਹ ਕਦੀ ਨਹੀਂ ਆਂਹਦਾ ਮੈਨੂੰ ਈ ਜਰੂਰ ਮਹਾਰਾਜਾ ਬਨਾਓ ਅਸਾਂ ਉਹਨੂੰ ਯੋਗ ਸਮਝ ਕੇ ਬਨਾਣਾ ਏ...ਲੋ ਬਹਾਦਰੋਂ ਆ ਜਾਓ ਅਪਣੇ ਸਚੇ ਨੌਕਰ ਵਲ ਤੇ ਲਾਨਤ ਪਾਓ ਜ਼ਾਲਮ ਰਾਜੇ ਨੂੰ ਤੇ ਉਹਦੀ ਚਾਕਰੀ ਨੂੰ। ਚੰਦਰ ਗੁਪਤ ਵਚੈਰਾ ਤੁਹਾਨੂੰ ਬਚਾਣ ਆਇਐ ਤੇ ਤੁਸੀ ਅਗੋ ਲੜੋਗੇ ? ਕਦੀ ਸਿਆਣਿਆਂ ਵੀ ਏਸ ਤ੍ਰਾਂ ਕੀਤੈ ?"

ਚਦਰ--ਕਮਾਲ ਕਰ ਦਿਤਾ ਨੇ–ਵੇਖੀਏ ਕੀਹ ਬਨਦੈ।

ਪੰਡਤ ਜੀ--ਬਨਣਾ ਊਹੋ ਏ ਜੋ ਮਹਾਤਮਾ ਜੀ ਚਾਂਹਦੇ ਨੇ ਇਹ ਤੀਰ ਕਦੀ ਖਾਲੀ ਨਹੀਂ ਜਾ ਸਕਦਾ ਤੇ ਨਾਲੇ ਗਲ ਵੀ ਤੇ ਸੱਚੀ ਏ ਸਪਾਹੀ ਸਭ ਪੜ੍ਹੇ ਲਿਖੇ ਨੇ ਉਹਨਾਂ ਹੁਣੇ ਵੇਖ ਲਿਆ ਜੇ ਆ ਜਾਣੈ।

ਚ--ਹਲਾ ? ਸ਼ੈਦ ਬਈ......

[(ਅਜੇ ਗਲ ਚੰਦਰ ਗੁਪਤ ਦੇ ਮੂੰਹ ਵਿਚ ਈ ਹੋਂਦੀ ਏ ਕਿ ਮਗਧ ਦੀਆਂ ਫੌਜਾਂ ਖਾਲੀ ਹਥ ਉਹਨਾਂ ਵਲ ਭਜੀਆਂ ਆਉਂਦੀਆਂ ਤੇ ਮਹਾਰਾਜ ਚੰਦਰ ਗੁਪਤ ਦੀ

ਜੈ ਦੇ ਨਾਹਰੇ ਲਾਂਦੀਆਂ ਦਿਸਦੀਆਂ ਤੇ ਸੁਨੀਂਦੀਆਂ ਨੇ)........(ਅਧੇ ਘੰਟੇ ਪਿਛੋਂ)]

ਇਕ ਆਦਮੀ--ਮਹਾਰਾਜ ਧੰਨਾ ਨੰਦ ਨਸ ਗਏ ਨੇ।

ਪੰਡਤ ਜੀ--ਚਲੋ ਜਾਨ ਦਿਓ ਨੇ। ਪਿਛਾ ਕੋਈ ਨ ਕਰੇ।

# ਐਕਟ ਚੌਥਾ

## ਸੀਨ ਪਹਿਲਾ

[ਪਾਰਥੀਆ ਦੇ ਬਾਦਸ਼ਾਹ ਦੇ ਮਹਲ ਦੇ ਸਾਹਮਣੇ ਇਕ ਹੋਰ ਛੋਟਾ ਜਿਹਾ ਮਹੱਲ--ਬਾਹਰਲੇ ਬੂਹੇ ਕੋਲ ਤਿੰਨ ਚਾਰ ਖਾਲੀ ਮੰਜੀਆਂ ਡਠੀਆਂ ਹੋਈਆਂ ਨੇਂ, ਇਕ ਮੰਜੀ ਤੇ ਇਕ ਦਰਬਾਨ ਬੈਠਾ ਹੋਇਆ ਏ ਇਕ ਆਦਮੀ ਆ ਕੇ ਪਿਛੋਂ ਦੀ ਦਰਬਾਨ ਦੀਆਂ ਅਖਾਂ ਮੀਟ ਲੈਂਦਾ ਏ]

ਦਰਬਾਨ--ਹਥ ਹੋ ਦੇ ਵਡੇ ਈ ਪਰ ਹੋਂਦੇ ਨਰਮ ਤੇ ਸਾਡੀ ਬੀਬੀ ਸਾਹਬਾ ਹੋਨੀ ਸੀ–ਨਿਕੇ ੨ ਹੋਂਦੇ ਤੇ ਨੀਨਾ ਸ਼ੀਨਾ ਦੇ ਹੋਂਦੇ ਇਹ ਸਖਤ ਤੇ ਵਡੇ ਹਥ ਟਿਯੂਨਸ ਤੋਂ ਬਿਣਾਂ ਕੀਹਦੇ ਹੋ ਸਕਦੇ ਨੇ।

ਟਿਯੂਨਸ--(ਹਥ ਲਾਹਕੇ) ਮੈਨੂੰ ਤੇ ਤੇਰੇ ਕੋਲ ਖਲੋਤਿਆਂ ਚੰਗਾ ਝਟ ਹੋ ਗਿਐ ਤੂੰ ਧਿਆਨ ਈ ਨਹੀਂ ਸੈਂ ਮੇਰੇ ਵਲ ਕਰਦਾ ਕੇਹੜਿਆਂ ਡੂੰਘਿਆਂ ਫਿਕਰਾਂ ਵਿਚ ਪਿਆ ਹੋਇਐਂ ?

ਦਰਬਾਨ——ਐਵੇਂ ਕਿਤੇ ਧਿਆਨ ਲਗ ਗਿਆ ਹੋਵਾਂਗਾ ਫਿਕਰ ਕਾਹਦੇ ਨੇ ?

ਟਿਯੂ——ਛਡ ਪਰਾਂ ਗੱਲਾਂ-ਮੇਨੂੰ ਤੇਰੀ ਸ਼ਕਲ ਨਹੀਂ ਪਈ ਦਿਸਦੀ ? ਸੁਕੇ ਹੋਏ ਚਿੱਭੜ ਵਾਂਙ ਤੇਰਾ ਮੂੰਹ ਹੋਇਆ ਹੋਇਆ ਏ।

ਦਰਬਾਨ——ਨਹੀਂ ਧਰਮ ਨਾਲ ਕੋਈ ਖਾਸ ਗਲ ਨਹੀਂ ਏਹੋ ਘਰਾਂ ਦੇ ਫ਼ਿਕਰ ਮਾਰ ਚੱਲੇ ਨੇਂ ਆਮਦਨ ਥੋੜੀ ਏ ਖਰਚ ਬਹੁਤਾ ਏ ਟੱਬਰ ਦਿਨੋ ਦਿਨ ਵਧਦਾ ਈ ਜਾਂਦਾ ਏ।

ਟਿਯੂਨਸ——ਇਹ ਤੇ ਸਾਡਾ ਸਭ ਦਾ ਈ ਹਾਲ ਏ। ਗਰੀਬਾਂ ਨੂੰ ਰਬ ਦੀ ਜਹੀ ਮਾਰ ਏ ਇਨ੍ਹਾਂ ਦੇ ਘਰ ਉਲਾਦ ਅੰਵ ਭੱਜੀ ਔਂਦੀ ਏ ਜਿਵੇਂ ਤਿਹਾਕੜੇ ਦਾ ਮਾਰਿਆ ਹਰਨ ਰੇਤ ਨੂੰ ਵੇਖ ਕੇ ਔਂਦਾ ਏ। ਜਿਥੇ ਸਭ ਕੁਝ ਹੋਂਦਾ ਜੇ—ਅਮੀਰਾਂ ਦੇ ਘਰ ਓਹ ਵਚੈਰੇ, ਲੌ ਮ੍ਹੈਕਦੇ ਈ ਰੈਂਹਦੇ ਜੇ।

ਦਰਬਾਨ——ਕੀਹ ਬਣੇਗਾ ?

ਟਿਯੂਨਸ——ਮੈਂ ਕਈ ਵਾਰੀ ਸੋਚਣਾਂ ਆਹ ਜੈੜੇ ਐਡੇ ੨ ਸਿਆਣੇ ਲੋਕੀ ਉਡਣ ਖਟੋਲੇ ਤਕ ਬਣਾ ਲੈਂਦੇ ਨੇ ਉਹ ਅਜੇਹੀ ਕਾਢ ਕਿਊਂ ਨਹੀਂ ਕਢਦੇ ਜਿਸ ਨਾਲ ਗਰੀਬਾਂ ਦੇ ਘਰ ਬੇਲੋੜੇ ਬੱਚੇ ਜੰਮਣੇ ਬੰਦ ਹੋ ਜਾਣ।

ਦਰਬਾਨ——ਅਜਿਹਾ ਹੋ ਜਾਏ ਤੇ ਹੋਰ ਕੀਹ ਚਾਹੀਦੈ ਮੈਂ ਤੇ ਮਰ ਲੱਥਾਂ—ਕਦੀ ੨ ਦਿਲ ਵਿਚ ਔਂਦਾ ਏ ਕੁਝ ਖਾ ਕੇ ਮਰ ਜਾਂ।

ਟਿਯੂਨਸ——ਸ਼ੁਦਾਈ ਕਿਸੇ ਥਾਂ ਦਾ—ਇਹ ਕੀਹ ਬਕਣੈਂ ?......ਹੈਂ ਆ, ਕੌਣ ਬੰਦੇ ਨੀ ਐਧਰ ਆ ਰਹੇ। ਜਾਪਦੈ ਤੇਰੇ ਜਰਨੈਲ ਨੂੰ ਮਿਲਣ ਆ ਰਹੇ ਨੇ।

(ਪੰਜ ਛੇ ਆਦਮੀ ਜੋ ਸਭ ਯੂਨਾਨੀ ਨੇ ਆਉਂਦੇ ਨੇ ਤੇ ਆ ਕੇ ਮੰਜੀਆਂ ਤੇ ਬੈਹ ਜਾਂਦੇ ਨੇ)

ਇਕ--ਜਰਨੈਲ ਸਾਹਬ ਸ਼ਕਾਰੋਂ ਮੁੜੇ ਨੇ ਕਿ ਨਹੀਂ ?

ਦਰਬਾਨ--ਜੀ ਨਹੀਂ ਤੁਸੀ ਕਲ ਲੌਢੇ ਵੇਲੇ ਦਰਸ਼ਨ ਦਿਆ ਜੇ।

ਓਹੋ--ਚੰਗਾ ਕਲ ਫੇਰ ਆ ਜਾਂਗੇ ਅਜ ਤੇ ਅਸੀ ਤੁਹਾਨੂੰ ਮਿਲਣ ਆਏ ਆਂ।

ਦਰਬਾਨ--ਮੈਨੂੰ ? ਮੈਂ ਤੇ ਜਨਾਬ ਦਰਬਾਨ ਜੇ।

ਓਹ--ਕੀਹ ਹੋਇਆ ? ਦਰਬਾਨ ਨਹੀਂ ਬੰਦੇ ਹੋਂਦੇ ? ਬੰਦੇ ਨੂੰ ਬੰਦੇ ਨਾਲ ਕੰਮ ਪੈ ਈ ਜਾਂਦਾ ਏ ਨ ਕਦੀ।

ਦਰਬਾਨ--(ਹਰਾਨੀ ਨਾਲ) ਹਛਾ ? ਦਸੋ ਫੇਰ ਕੀਹ ਹੁਕਮ ਏ ?

ਓਹ--ਵਖਰੇ ਹੋ ਕੇ ਗਲ ਕਰਨੀ ਏ।

ਦਰਬਾਨ--ਵਖਰੇ ਈ ਆਂ ਇਹ ਤੇ ਟਿਯੂਨਸ ਜੇ। ਇਹਨੂੰ ਤੇ ਮੈਂ ਈਚੀ ਬੀਚੀ ਗਲ ਦਸ ਦੇਨਾਂ ਇਹ ਮੇਰਾ ਇਕੋ ਇਕ ਦੋਸਤ ਏ ਤੇ ਇਹਦੇ ਤੋਂ ਮੈਂ ਕਦੀ ਕੁਝ ਨਹੀਂ ਛਪਾਇਆ।

ਓਹ--ਪਰ ਇਹ ਜਰਾ ਪੁਸ਼ੀਦਾ ਏ।

ਦਰਬਾਨ--ਤਾਂ ਫੇਰ ਮੈਨੂੰ ਵੀ ਨਾ ਦਸੋ ਮੈਂ ਇਹਨੂੰ ਜਰੂਰ ਦਸ ਛੜਣੀ ਜੇ ਐਵੇਂ ਪਿਆ ਝੂਠ ਬੋਲਾਂ ਹਾਂ ਹੋਰ ਕਿਸੇ ਨੂੰ ਮੈਂ ਦਸਦਾ ਨਹੀਂ ਤੇ ਨਾਹ ਇਹ ਦਸਦੈ।

ਓਹ--ਫੇਰ ਦੂਹਾਂ ਵਲੋਂ ਕਰਾਰ ਹੋਇਆ ਨਾ ਕਿ ਹੋਰ ਕਿਸੇ ਨੂੰ ਦਸੋਗੇ।

ਦੋਵੇਂ--ਹਾਂ ਹੋਇਆ (ਹਥ ਮਲਾਂਦੇ ਨੇ)

ਓਹ--ਅਸੀ ਸਾਰੇ ਭਾਰਤ ਵਿਚੋਂ ਕਢੇ ਗਏ ਆਂ ਤੁਸਾਂ ਗਲ ਸੁਣੀ ਈ ਹੋਣੀ ਏ ਕਿਡੀ ਬਿਜਤੀ ਨਾਲੋਂ ਸਾਨੂੰ ਚੰਦ੍ਰ ਗੁਪਤ ਤੇ ਓਹਦੇ

ਸਾਥੀਆਂ ਕਢਿਐ।

ਟਿਯੂਨਸ--ਆਹ ਸੁਣੀ ਤੇ ਹੈ--ਮਾੜੀ ਗੱਲ ਈ ਏ।

ਓਹ--ਜੀ ਆਹ ਸਾਰੀ ਯੂਨਾਨੀ ਕੌਮ ਦੀ ਬਿਜਤੀ ਏ ਸੋ ਅਸੀ ਚ੍ਹਾਂਨੇਂ ਆਂ ਦੁਸ਼ਮਨਾਂ ਤੋਂ ਬਦਲਾ ਲਿਆ ਜਾਏ।

ਦਰਬਾਨ--ਠੀਕ ਗਲ ਏ ਲੈਣਾ ਚਾਹੀਦਾ ਏ। ਸਾਨੂੰ ਭਰਤੀ ਕਰੂ ਓ?

ਓਹ--ਨਹੀਂ ਬਾਬਾ ਭਰਤੀ ਦੀ ਕੀਹ ਲੋੜ ਏ। ਬਾਦਸ਼ਾਹ ਦੀ ਫ਼ੌਜ ਘਟ ਏ?

ਦਰਬਾਨ--ਫੇਰ ਕੀਹ ਹੁਕਮ ਏ?

ਉਹ--ਵੇਖੇਂ ਨਾ ਭਰਾਵਾ ਗਲ ਨਿਕੀ ਜਹੀ ਵੀ ਏ ਤੇ ਵਡੀ ਸਾਰੀ ਵੀ ਸਾਡੇ ਲਈ ਜ਼ਿੰਦਗੀ ਮੌਤ ਦਾ ਸੁਆਲ ਏ ਸੋ ਹਰ ਕਿਸੇ ਤੋਂ ਮਦਦ ਮੰਗਦੇ ਫਿਰਨੇ ਆਂ ਤੇਥੋਂ ਅਸੀ ਬਸ ਇਹ ਚਾਹਨੇਂ ਆਂ ਕਿ ਜਰਨੈਲ ਮੈਗ ਸਾਹਬ ਅਗੇ ਅਜਹਯਾਂ ਗਲਾਂ ਕਰਿਆ ਕਰ ਜਿਨਾਂ ਨੂੰ ਸੁਨ ਕੇ ਉਨ੍ਹਾਂ ਦਾ ਖ਼ਿਆਲ ਪੱਕਾ ਹੋ ਜਾਏ ਕਿ ਭਾਰਤ ਤੇ ਜ਼ਰੂਰ ਹਮਲਾ ਕਰਣਾ ਚਾਹੀਦੈ ਤੇ ਅਪਣੇ ਦੇਸ਼ ਵਾਸੀਆਂ ਦੀ ਬਿਜਤੀ ਦਾ ਬਦਲਾ ਲੈ ਕੇ ਛਡਣਾ ਚਾਹਯੇ।

ਦਰਬਾਨ--ਬਾਦਸ਼ਾਹ ਨੂੰ ਆਖੋ ਜਰਨੈਲਾਂ ਮਗਰ ਭੌਣ ਦਾ ਕੀਹ ਫ਼ੈਦਾ?

ਉਹ--ਤੂੰ ਕਾਕਾ ਅੰਵਾਣਾ ਏਂ। ਬਾਦਸ਼ਾਹ ਨੇ ਆਖ਼ਰ ਪੁਛਣਾਂ ਕੀਹਦੇ ਤੋਂ ਏਂ? ਜੇ ਜਰਨੈਲ ਤਗੜੀ ਤਰ੍ਹਾਂ ਹਾਂ ਕਰਨਗੇ ਤਾਂ ਈ ਬਾਦਸ਼ਾਹ ਦਾ ਹੌਸਲਾ ਲੜਣ ਤੇ ਬਝੇਗਾ ਨਾ।

ਦਰਬ਼ਾਨ--ਸਮਝ ਗਿਆਂ, ਪਰ ਤੁਹਾਡਾ ਕੰਮ ਮੇਰੇ ਸਾਹਬ ਕੋਲੋਂ ਨਹੀਂ ਜੇ ਨਿਕਲਣਾ ਓਹਨੂੰ ਤੇ ਲੜਾਈ ਲਈ ਵੇਹਲ ਈ ਨਹੀਂ।

ਉਹ--ਅਸੀ ਸਭ ਕੁਝ ਸੁਣ ਬੈਠੇ ਆਂ ਓਹ ਸ਼ਜ਼ਾਦੀ ਤੇ ਲਟੂ ਏ ਨ਼ਾ?

ਦਿਨੇ ਰਾਤੀ ਉਹਨੂੰ ਖ਼ੁਸ਼ ਕਰਣ ਦੀਆਂ ਤਰਕੀਬਾਂ ਸੋਚਦਾ ਰਹਿੰਦਾ ਏ ਨਾਂ ? ਸਾਨੂੰ ਸਗੋਂ ਏਸ ਗਲ ਦਾ ਫੈਦਾ ਈ ਏ। ਤੂੰ ਸਾਡੀ ਮਦਦ ਕਰ ਦੇ ਕੰਮ ਬਨਿਆ ਪਿਆ ਲੈ । ਤੂੰ ਜਰਨੈਲ ਸਾਹਬ ਨੂੰ ਜਰਾ ਐਨੀ ਗਲ ਕੈਹ ਦੇਹ "ਹਯੂਰ ਸ਼ਜ਼ਾਦੀ ਸਾਹਬਾ ਐਥੋਂ ਦੀ ਲੰਘਦੀ ਸੀ ਪਈ ਤੇ ਸਹੇਲੀਆਂ ਨਾਲ ਗਲਾਂ ਕਰੀ ਜਾਂਦੀ ਸੀ ਤੇ ਮੈਂ ਅਪਣੇ ਕੰਨੀਂ ਸੁਨਿਐ ਆਂਹਦੀ ਸੀ "ਮੈਂ ਉਹਦੇ ਨਾਲ ਵਿਆਹ ਕਰਣੈ ਜੈਹੜਾ ਭਾਰਤ ਦੇ ਬਰਖਲਾਫ਼ ਲੜਾਈ ਵਿਚ ਸਭ ਤੋਂ ਵਧ ਬਹਾਦਰੀ ਵਖਾਏ ਗਾ" ਬਸ ਐਨੀ ਕੁ ਗਲ ਦੇ ਕੈਹਣ ਦੇ ਬਦਲੇ ਐਨਾ ਸੋਨਾ ਦਿਤਾ ਜਾਏਗਾ ਕਿ ਤੂੰ ਕਦੀ ਡਿਠਾ ਵੀ ਨ ਹੋਵੇ ਆਹ ਥੈਲੀ ਹਾਜਰ ਏ ਈਹੋ ਜਹੀ ਆਂ ਚਾਰ ਹੋਰ (ਅਖ ਮਾਰ ਕੇ) ਇਕ ਤੇਰੇ ਮਿਤ੍ਰ ਲਈ, ਪਈ ਆਖਰ ਤੇਰਾ ਮਿਤ੍ਰ ਸਾਡਾ ਮਿਤਰ ਕੋਈ ਦੋ ਨੇ। (ਥੈਲੀ ਦੇਂਦਾ ਏ)।

ਦਰਬਾਨ--(ਥੈਲੀ ਪਰ੍ਹਾਂ ਕਰਕੇ) ਇਹਨੂੰ ਚੁਕ ਲੋ। ਇਹ ਬੇਧੀ ਮਾਨੀ ਦਾ ਕੰਮ ਏ ਮੈਂ ਨਹੀਂ ਜੇ ਕਰਨਾ ਤੇ ਨ ਮੈਂ ਵਢੀ ਲੈਣੀ ਜੇ ਤੁਸੀ ਕੋਈ ਹੋਰ ਘਰ ਲਭੋ, ਗੁਸੇ ਹੋਵੋ ਭਾਵੇਂ ਰਾਜੀ ਮੈਂ ਇਹ ਕੰਮ ਉਕਾ ਈ ਨਹੀਂ ਜੇ ਕਰਨਾ। ਚਾਲੀ ਵਰ੍ਹੇ ਲੰਘ ਗਏ ਨੇ ਭੁਖੇ ਮਰਦਿਆਂ ਤੇ ਇਹ ਨਹੀਂ ਕੀਤਾ ਤੇ ਹੁਨ ਅਗੋਂ ਕਰਨਾ ਨਹੀਂ ਲੋ ਸਲਾਮ।

ਓਹ--ਸ਼ੁਦਾ ਨਾਹ ਖਲੇਰ। ਨਿਕੀ ਜਹੀ ਗਲ ਏ। ਤੇਰਾ ਕੁਝ ਵਿਗੜਦਾ ਨਹੀਂ ਸਾਡਾ ਕੰਮ ਪਿਆ ਸੌਰਦਾ ਏ। ਸਾਰੀ ਉਮਰ ਵਿਚ ਤੂੰ ਏਦੂੰ ਚੋਥਾ ਹਿੱਸਾ ਨਹੀਂ ਕਮਾ ਸਕਣਾ ਅਰ ਆਈ ਦੌਲਤ ਨੂੰ ਲਤਾਂ ਨ ਮਾਰ।

ਦਰਦਾਨ--ਵੇਖੋ ਨ ਸਾਹਬ ਜੀ ਵਾਧੂ ਗਲ ਕਰਨ ਦਾ ਕੀ ਫ਼ੈਦਾ ? ਮੈਂ

ਇਕ ਕੰਮ ਕਰਨਾ ਈ ਨਹੀਂ ਫੇਰ ਫੈਦਾ ਈ ਕੀਹ ਘੜੀ ਮੁੜੀ ਆਖਣ ਦਾ, ਮੈਂ ਗਰੀਬ ਜਰੂਰ ਆਂ ਪਰ ਗੰਦ ਖਾ ਕੇ ਵੀ ਕਿਸੇ ਦਾ ਕਾਲ ਕਦੀ ਟਪਿਐ ਤੁਸੀ ਮੇਹਰ ਕਰੋ ਵਕਤ ਕਾਹਨੂੰ ਗੁਆਂਦੇ ਓ ਅਪਣਾ ਵੀ ਤੇ ਮੇਰਾ ਵੀ।

ਓਹ--ਚੰਗਾ ਬਈ ਫੇਰ ਅਪਣਾ ਕਰਾਰ ਤੇ ਯਾਦ ਈ ਨਾ ?

ਦਰਬਾਨ--ਯਾਦ ਏ। ਫ਼ਸ ਗਿਆਂ। ਪਰ ਕਰ ਬੈਠਾਂ। ਹਛਾ (ਪ੍ਰੋਹਣੇ ਟੁਰ ਜਾਂਦੇ ਨੇ) ਟਿਯੂਨਸ !...ਹੈਂ ਇਹ ਕੀ ? ਰੋਨਾਂ ਏਂ ਪਿਆ ?

ਟਿਯੂ--ਰੋਂਦਾ ਕਿਥੇ ਆਂ ਇਹ ਤੇ ਖੁਸ਼ੀ ਦੇ ਅਥਰੂ ਨੀ, ਤੇਰੇ ਤੇ ਪੈਰ ਧੋ ੨ ਪੀਣੇ ਚਾਹੀਦੇ ਨੇ ।

## ਸੀਨ ਦੂਜਾ

(ਜਰਨੈਲ ਮੈਗ ਦਾ ਮਹੱਲ, ਬੈਠਕ, ਜਰਨੈਲ਼ ਤੇ ਉਹਦੇ ਦੋ ਦੋਸਤ ਗੱਲਾਂ ਕਰ ਰਹੇ ਨੇ)

ਜਰਨੈਲ--ਤੁਸੀ ਵੀ ਨਿਰੇ ਟਰ੍ਹਾਂ ਈ ਮਾਰਨ ਜੋਗੇ ਓ ਹੋਂਦਾ ਹੁਆਂਦਾ ਤੁਆਥੋਂ ਵੀ ਕਖ ਨਹੀਂ ।

ਇਕ ਦੋਸਤ--ਬਾਬਾ ਪੇਸ਼ ਕੋਈ ਨਹੀਂ ਜਾਂਦੀ, ਉਹ ਖੌਰੇ ਕੀਹ ਬਲਾ ਏ,

ਏਸ ਪਾਸੇ ਈ ਨਹੀਂ ਟੁਰਦੀ।

ਜ. ਮੈਗ--ਕੰਮ ਵੇਲੇ ਕੰਮ ਨ ਆਈ ਤੁਹਾਡੀ ਸਿਆਣਪ ਤੇ ਅਗੇ ਪਿਛੇ ਮੈਂ ਇਹਨੂੰ ਸ਼ੈਹਦ ਲਾ ਕੇ ਚੱਟਾਂ? ਮੈਨੂੰ ਤੇ ਐਸ ਵੇਲੇ ਅਜਹੇ ਬੰਦੇ ਦੀ ਲੋੜ ਏ ਜੈਹੜਾ ਸ਼ਜ਼ਾਦੀ ਨਾਲ ਮੇਰਾ ਵਿਆਹ ਕਰਾ ਦੇ। ਬਾਕੀ ਗਲਾਂ ਕੂੜੀਆਂ।

ਦੂਜਾ ਦੋਸਤ--ਸਰਕਾਰ! ਸਾਡੇ ਮਹਲੇ ਵਾਲਾ ਜੋਤਸ਼ੀ........

ਜਰਨੈਲ--ਕੀਹ ਊਟ ਪਟਾਂਗਾ ਲਗ ਪੈਨੈਂ ਮਾਰਨ ਕਦੀ ੨? ਐਡਾ ਸਿਆਣਾ ਬਿਆਣਾ ਹੋ ਕੇ ਜੋਤਸ਼ੀਆਂ ਵਿਚ ਤੇਰਾ ਅਤਕਾਦ ਏ? ਇਹ ਤੇ ਠਗ ਵਿਦਿਯਾ ਈ। ਇਹਨੂੰ ਸੁਨਾਈਂ ਜਰਾ, ਟੈਮ? ਉਹ ਗਲ।

ਟੈਮ (ਪਹਿਲਾ ਦੋਸਤ)--ਜਦੋਂ ਜਰਨੈਲ ਸਾਹਬ ਗੰਧਾਰਾ ਦੇ ਹਾਕਮ ਸਨ ਨਾ ਉਦੋਂ ਦੀ ਗਲ ਏ-ਇਕ ਦਿਨ ਇਹਨਾਂ ਨੂੰ ਖਿਆਲ ਆਇਆ ਕਿ ਐਨੇ ਜਸੂਸ ਰਖੇ ਹੋਏ ਨੇ ਐਨੀਆਂ ਤਨਖਾਹਾਂ ਦੇਣੀਆਂ ਪੈਂਦੀਆਂ ਨੇ। ਕੱਯਾਂ ਕੰਮਾਂ ਤੇ ਐਨਾ ਰਪਯਾ ਲਗ ਜਾਂਦੈ ਤੇ ਮਗਰੋਂ ਕੰਮ ਸੌਰਦਾ ਵੀ ਨਹੀਂ। ਕਿਉਂ ਨ ਇਕ ਤਗੜਾ ਜੋਤਸ਼ੀ ਨੌਕਰ ਰਖ ਛੜੀਏ ਉਹ ਭਾਵੇਂ ਕੀਹ ਤਨਖਾਹ ਲਵੇ, ਦੇ ਦੇਯੇ, ਤੇ ਜੋ ਗਲ ਪੁਛਣੀ ਹੋਵੇ ਉਹਦੇ ਤੋਂ ਪੁਛ ਲਿਆ ਕਰੀਏ ਸਗੋਂ ਉਹ ਸਸਤਾ ਈ ਪਏਗਾ ਸਾਰੇ ਗੰਧਾਰਾ ਵਿਚ ਸਾਰੇ ਪਾਰਥੀਆ ਵਿਚ ਸਾਰੇ ਭਾਰਤ ਵਿਚ ਅਸ਼ਤਿਹਾਰ ਫੇਰਿਆ ਸੀ ਕਿ ਜੇ ਕੋਈ ਪੱਕਾ ਜੋਤਸ਼ੀ ਹੈ ਤਾਂ ਆ ਜਾਏ ਜੋ ਮੰਗੇਗਾ ਦਿਆਂਗੇ ਕੁਈ ਪਿਓ ਦਾ ਪੁਤਰ ਬਣਿਆਂ ਨ ਜਿਸ ਆਖਿਆ ਹੋਵੇ ਕਿ ਮੈਂ ਇਹ ਕੰਮ ਕਰ ਸਕਣਾਂ। ਲੋਕਾਂ ਨੂੰ ਬੁਧੂ ਬਨਾਣ ਵਾਲੇ ਹਰਲ ੨ ਕਰਦੇ ਫਿਰਦੇ ਸਨ।

ਦੂਜਾ ਦੋਸਤ--ਠੀਕ ਹੋਵੇਗੀ ਮਾਹਰਾਜ ਇਹ ਗਲ ਵੀ ਪਰ ਸਾਡਾ ਜੋਤਸ਼ੀ ਵੀ......

ਜਰਨੈਲ--ਛਡ ਪਰ੍ਹਾਂ ਕਿਉਂ ਪਿਆ ਪਾਗਲ ਬਨਣੈਂ ? ਤੇਰਾ ਜੋਤਸ਼ੀ ਉਦੋਂ ਪਤਾਲ ਦੇਸ਼ ਤੇ ਨਹੀਂ ਸੀ ਗਿਆ ਹੋਇਆ...ਤੂੰ ਇਹ ਗੱਲ ਈ ਛਡ ਕੋਈ ਸਿਆਣਿਆਂ ਵਾਲੀ ਗੱਲ ਕਰ ਕੋਈ ਤਰਕੀਬ ਸੋਚ।

ਪਹਿਲਾ--ਉਹ ਕੈਂਹਦੀ ਕੀਹ ਜੇ ? ਤੁਹਾਨੂੰ ਥੋੜਾ ਥੋਹਤ ਮੰਨਦੀ ਜਾਪਦੀ ਹੈ ਸਹੀ ?

ਜਰਨੈਲ--ਪਤਾ ਕੱਖ ਨਹੀਂ ਲਗਦਾ, ਪਿਊ ਦੀ ਸਲਾਹ ਕੁਝ ਏ ਧੀ ਦੇ ਕੁਝ। ਪਾਦਸ਼ਾਹ ਨੇ ਮੈਨੂੰ ਕਈ ਵਾਰੀ ਕਿਹੈ ਕਿ 'ਤੂੰ ਬੜਾ ਚੰਗਾ ਮੁੰਡਾ ਏਂ ਅਸੀਂ ਹੈਲਣ ਦਾ ਵਿਆਹ ਤੇਰੇ ਨਾਲ ਕਰਣੈਂ'' ਹੈਲਣ ਹੋਰਾਂ ਦੀ ਮਜਾਜ ਈ ਵਖਰੀ ਏ ਉਹ ਆਂਹਦੀ ਏ "ਮੈਂ ਕੋਈ ਨਹੀਂ ਕਰਣਾ ਵਿਆਹ ਸ਼ਿਆਹ ਮੇਰੇ ਅਗੇ ਜੇਹੜਾ ਨਾਂ ਵੀ ਲਏਗਾ ਵਿਆਹ ਦਾ ਮੈਂ ਉਹਦੇ ਨਾਲ ਕੂਣਾ ਈ ਨਹੀਂ''-ਪਰ ਗਲ ਅਸਲ ਵਿਚ ਇਹ ਜਾਪਦੀ ਏ ਕਿ ਉਹ ਮੈਨੂੰ ਪਸੰਦ ਨਹੀਂ ਕਰਦੀ-ਇਹ ਪਤਾ ਨਹੀਂ ਕਿਉਂ।

ਟੈਮਸ--ਮੇਰੀ ਸਲਾਹ ਏ......

(ਐਨੇ ਵਿਚ ਇਕ ਚੋਬਦਾਰ ਅੰਦਰ ਆਕੇ ਕੁਝ ਆਦਮੀਆਂ ਦੇ ਆਉਨ ਦੀ ਅਤਲਾਹ ਦੇਂਦੈ)

ਜਰਨੈਲ--ਅੰਦਰ ਘੱਲ ਦੇ ਨੇਂ।

(ਤਿੰਨ ਯੂਨਾਨੀ ਅੰਦਰ ਆਉਂਦੇ ਨੇ)

ਉਨ੍ਹਾਂ ਵਿਚੋਂ ਇਕ--ਕੀਹ ਹਾਲ ਚਾਲ ਏ? ਬੜੇ ਦਿਨ ਲਾਏ ਜੇ ਸ਼ਕਾਰ ਐਤਕੀਂ।

ਜਰਨੈਲ--ਆਹ ਲਗ ਈ ਗਏ ਨੇ-ਸੁਨਾਓ ਕੋਈ ਖਾਸ ਹੁਕਮ ਏ?

ਓਹ--ਨਹੀਂ ਖਾਸ ਤੇ ਕੋਈ ਨਹੀਂ। ਮੈਂ ਭਾਰਤ ਵਿਚੋਂ ਇਕ ਵਧੀਆ ਹੀਰੇ ਦੀ ਮੁੰਦਰੀ ਬਨਵਾਈ ਸੀ ਮੈਂ ਕਲ ਪਰਸੋਂ ਕਿਧਰੋਂ ਸੁਨਿਆ ਸੀ ਕਿ ਤੁਹਾਡਾ ਵਿਆਹ ਸ਼ਜ਼ਾਦੀ ਹੈਲਣ ਨਾਲ ਹੋਣ ਲਗੈ ਜਾਂ ਖੌਰੇ ਕੜਮਾਈ ਹੋਨ ਲਗੀ ਏ। ਮੈਂ ਕਿਹਾ ਸ਼ੈਦ ਤੁਸੀ ਓਹਨੂੰ ਵਧੀਆ ਮੁੰਦਰੀ ਦੀ ਭੇਟਾ ਦੇਣੀ ਚਾਹੋ ਮੈਂ ਇਹ ਵੇਚਣੀ ਚਾਂਹਣਾਂ ਸੋ ਵਖਾਨ ਲਈ ਹਾਜ਼ਰ ਹੋਇਆਂ।

ਜਰਨੈਲ--ਮੋਇਆਂ ਮਰ ਗਿਆਂ ਦੀ ਹੋਨ ਲਗੀ ਏ ਕੜਮਾਈ ਸ਼ੜਮਾਈ, ਓਹ ਤੇ ਆਂਦੀ ਏ ਮੇਨੂੰ ਬੰਦੇ ਦੀ ਸ਼ਕਲ ਨ ਦਿਸੇ ਤੂੰ ਕੜਮਾਈ ਕਰਾ ਖਾਂ ਮੇਰੀ ਤੇ ਛਾਪਾਂ ਮੈਂ ਅਠ ਖ਼ਰੀਦ ਲੈਣਾਂ।

ਓਹ--ਕੀਹ ਪਏ ਗਲਾਂ ਕਰਦੇ ਓ? ਸਜ਼ਾਦੀ ਨੇ ਆਪ ਆਖਿਐ "ਮੈਂ ਓਦ੍ਹੇ ਨਾਲ ਵਿਆਹ ਕਰਾਣੈਂ ਜੈਹੜਾ ਐਸ ਲੜਾਈ ਵਿਚ ਸਭ ਤੋਂ ਵਧ ਬਹਾਦਰੀ ਵਖਾਏਗਾ ਤੇ ਇਹ ਤੇ ਐਵੇਂ ਗਲ ਹੋਈ ਨਾ ਸਭ ਨੂੰ ਪਤਾ ਈ ਏ ਤੁਸੀਜੇ ਈ ਕੁਆਰੇ ਜਰਨੈਲ ਓ ਮਤਲਬ ਓਦਾ ਤੁਹਾਡੇ ਤੋਂ ਈ ਏ।

ਜਰਨੈਲ--ਕੈਹੜੀ ਲੜਾਈ? ਭਾਰਤ ਨਾਲ ਹੋ ਪਈ ਏ ਸਲਾਹ ਲੜਣ ਦੀ?

ਓਹ--ਤੁਸਾਂ ਨਹੀਂ ਸੁਣਿਆਂ? ਸਾਰੇ ਦੇਸ਼ ਵਿਚ ਈਹੋ ਈ ਰੌਲਾ ਏ ਲੋਕੀ ਜਲਸੇ ਕਰ ੨ ਪਏ ਕੈਂਹਦੇ ਨੇ 'ਬਦਲਾ ਲੈਣਾ ਚਾਹੀਦੈ।'

ਜਰਨੈਲ--ਹੂੰ? ਹੂੰ?

ਓਹ--ਸਰਕਾਰ ਆਹ ਜੇ ਛਾਪ।

(ਛਾਪ ਵਖਾਂਦਾ ਏ ਚਿੱਟਾ ਹੀਰਾ ਚੰਗਾ ਵਡਾ ਓਸ ਵਿਚ ਜੜਿਆ ਹੋਇਐ)

ਜਰਨੈਲ——ਛਾਪ ਤੇ ਬਾਬਾ ਬੜੀ ਸੋਹਣੀ ਏ ਕਿਸੇ ਨੂੰ ਲੈਣ ਦੀ ਵੀ ਪਰਵਾਹ ਹੋਵੇ ਨਾਂ ?

ਪਹਿਲਾ ਦੋਸਤ——ਲੈ ਲੌ ਸਰਕਾਰ ਏਸ ਛਾਪ ਦੇ ਪੈਰਾਂ ਪਿਛੇ......

ਜਰਨੈਲ——ਫੇਰ ਲਗਾ ਪਿਐਂ ਊਟ ਪਟਾਂਗ ਬਕਣ ਤੇਨੂੰ ਅਸਲ ਵਿਚ ਵੈਹਮਾਂ ਨੇ ਖਾ ਲਿਐ ।

ਟੈਮ——ਸਰਕਾਰ ਉਹ ਸ਼ਜ਼ਾਦੀ ਵਾਲੀ ਗਲ ਮੈਂ ਵੀ ਸੁਣੀ ਏ ਜਾਪਦੈ ਉਹਨੂੰ ਭਾਰਤ ਵਾਸੀਆਂ ਤੇ ਬੜਾ ਗੁਸਾ ਏ ।

ਜਰਨੈਲ——ਉਹ ਲੜਾਈਆਂ ਸ਼ੜਾਈਆਂ ਦੇ ਹਕ ਵਿਚ ਤੇ ਨਹੀਂ ਸੀ ਹੋਂਦੀ ਪਈ-ਖੌਰੇ !

ਟੈਮ——ਆਹੋ ਜੀ, ਪਰ ਦੇਸ਼ ਦੀ ਆਨ ਦਾ ਸੁਆਲ ਏ ਨਾਂ ਹੁਨ ਤੇ । ਹੁਣ ਬੜੀ ਅਗ ਲਗੀ ਹੋਈ ਜਾਪਦੀ ਸੂ ।

ਪ੍ਰੌਹਣਾ——ਆਹੋ ਜੀ ਸ਼ਜ਼ਾਦੀ ਏ ਕੋਈ ਭੜਭੂੰਜੀ ਥੋੜੀ ਏ ।

ਜਰਨੈਲ——ਤੇਰੇ ਖਿਆਲ ਵਿਚ ਭੜਭੂੰਜੀਆਂ ਨੂੰ ਦੇਸ਼ ਨਾਲ ਪਿਆਰ ਨਹੀਂ ਹੋਂਦਾ ?

ਪ੍ਰੌਹਣਾ—ਨਹੀਂ ਜੀ ਹੋਂਦਾ ਹੋਵੇਗਾ ਪਰ ਵੇਖੋ ਨ ਸ਼ਜ਼ਾਦੀ ਸ਼ਜ਼ਾਦੀ ਈ ਏ । ਉਹਦੀਆਂ ਰੀਸਾਂ ਹੋ ਸਕਦੀਆਂ ਨੇ ? ਤਲੀਮ ਦੀ ਈ ਸਾਰੀ ਗਲ ਹੋਂਦੀ ਏ ! ਗਰੀਬਾਂ ਨੂੰ ਸਖਾਂਦਾ ਈ ਕੌਣ ਏ ਦੇਸ਼ ਭਗਤੀ ?

ਟੈਮ——ਐਡਾ ਯਾਰ ਤੂੰ ਭਗਤ ਏਂ ਸ਼ਜ਼ਾਦੀ ਦਾ ਤੇ ਲਿਆ ਖਾਂ ਆਹ ਛਾਪ ਉਹਨੂੰ ਉਂਞ ਈ ਭੇਟਾ ਕਰਦੇ । ਵੇਚ ਕੇ ਕੀਹ ਲੈਣਾ ਈਂ ? ਤੇਨੂੰ ਪਰਵਾਹ ਪਈ ਅਈ ਏ ! ਭਾਰਤ ਵਿਚੋਂ ਤੇ ਜੈਹੜਾ ਹੋ

ਆਵੇ ਉਹਦੀ ਦੌਲਤ ਸਤ ਪੀੜ੍ਹੀਆਂ ਤਕ ਨਹੀਂ ਮੁਕਦੀ।

ਜਰ.ਨਲ--ਇਹਨਾਂ ਲੁਟਿਯਾ ਚੰਗੇ ਓਥੇ ?

ਪ੍ਰੌਹਣਾ- (ਜਰਾ ਜੋਸ਼ ਵਿਚ ਆ ਕੇ) ਲੌ ਜੀ ਨਰਨੈਲ ਸਾਹਬ ਫੇਰ ਟੈਮ ਵਾਲੀ ਏਈ ਗਲ ਸਹੀ ਤੁਸੀਂ ਲੜਾਈ ਵਿਚ ਫ਼ਤੇ ਪਾ ਕੇ ਆਓ ਤੇ ਇਹ ਛਾਪ ਮੈਂ ਤੁਹਾਨੂੰ ਸ਼ਜ਼ਾਦੀ ਨੂੰ ਦੇਣ ਲਈ ਮੁਫ਼ਤ ਈ ਭੇਟਾ ਕਰ ਦਿਆਂਗਾ।

ਟੈਮ--ਫਤਾ ਈ ਫਤਾ ਏ। ਇਹ ਤੇ ਗਲ ਈ ਤੂੰ ਛਡ ਖਾਂ, ਸਾਨੂੰ ਕਦੀ ਹਾਰ ਹੋ ਸਕਦੀ ਏ। ਤੂੰ ਛਾਪ ਹੁਣੇਂ ਕਰ ਖਾਂ ਐਧਰ ਸਗੋਂ ਲੜਾਈ ਵੇਲੇ ਹਥੀਂ ਹੋਨੇਂਗੀ ਤੇ ਯਾਦ ਰੈਹਨੇਂਗਾ ਕਿ ਫਤਾ ਨ ਹੋਈ ਤੇ ਛਾਪ ਤੇ ਛਾਪ ਵਾਲੀ ਦੋਵੇਂ ਖੁਸ ਜਾਨਗੀਆਂ ਸੋ ਵਧ ਚੜ੍ਹ ਕੇ ਬਹਾਦਰੀਆਂ ਕਰਣਗੇ...ਕਿਉਂ ਕੈਸੀ ਕਹੀ ?

ਪ੍ਰੌਹਣਾ--ਬਈ ਵਾਹ ਕਮਾਲ ਕਰ ਦਿਤੀ ਆ ਟੈਮ-ਇਹ ਠੀਕ ਗਲ ਜੇ (ਛਾਪ ਅਪਣੀ ਹਥੀਂ ਜਰਨੈਲ ਦੀ ਉਂਗਲ਼ੀ ਪਾਂਦਾ ਏ) ਲੌ ਜੀ ਜਰਨੈਲ ਸਾਹਬ ਫੇਰ ਹੁਨ ਛਡਣਾ ਨਹੀਂ ਜੇ ਇਹਨਾਂ ਦੁਸ਼ਟਾਂ ਨੂੰ।

# ਸੀਨ ਤੀਜਾ

[ਪਾਰਥੀਆ ਦੇ ਸ਼ਾਹੀ ਮਹੱਲ ਦਾ ਬਾਗ-ਵਡੇ ੨ ਗੁਲਾਬ ਦੇ ਫੁਲਾਂ ਦੀ ਲੰਮੀ ਚੌੜੀ ਕਿਆਰੀ-ਕੋਲ ਸ਼ਜ਼ਾਦੀ ਹੈਲਨ ਗੁਲਾਬੀ ਰੰਗ ਦਾ ਗੌਣ ਪਾਈ ਤੇ ਸਨੈਹਰੀ ਵਾਲ ਖਿਲਾਰ ਕੇ ਪਿਛਾਂ ਸਿਟੀ ਇਕ ਫੁਲ ਨੂੰ ਹੱਥ ਨਾਲ ਪਿਆਰ ਪਈ ਦੇਂਦੀ ਏ ਤੇ ਕੈਂਹਦੀ ਏ]

ਹੈਲਣ--ਕਿਡਾ ਛੋਹਣੈਂ ਚੂ ?...ਕਦੀ ਸਦਾ ਖਿਲਯਾ ਰੈਂਹਦੋਂ ਤੇ ਕੀਹ ਸੀ...(ਗੁਨ ਗੁਨਾਓਨ ਲਗ ਪੈਂਦੀ ਏ)

ਮੈਂ ਇਕ ਫੁਲ ਨੂੰ ਕਰਨੀਆਂ ਪਿਆਰ

(ਫੇਰ ਹੌਕਾ ਭਰਦੀ ਏ। ਫੁਲ ਨੂੰ ਬੁਲ੍ਹਾਂ ਨਾਲ ਲਾਂਦੀ ਏ ਤੇ ਹੌਲੀ ੨ ਠਰ੍ਹਾ ੨ ਕੇ ਕੈਂਹਦੀ ਏ)

ਮੈਂ ਇਕ ਫੁਲ ਨੂੰ ਕਰਨੀਆਂ ਪਿਆਰ.
ਕੀਕਰ ਚਾਂਹਵਾਂ ਤੋੜ ਕੇ ਇਹਨੂੰ ਜਾ. ਕੁਈ ਵੇਚੇ ਵਿਚ ਬਜ਼ਾਰ
ਕੀਕਰ ਚਾਂਹਵਾਂ ਇਹ ਚਹੇ ਮਰਜੈ, ਮੇਰੇ ਗਲ ਦਾ ਬਣ ਜੈ ਹਾਰ

ਕੀਕਰ ਚਾਂਹਵਾਂ ਟਾਹਣੀਓਂ ਧੂ ਕੇ, ਅਪਣੇ ਸਿਰ ਦਾ ਕਰਾਂ ਸ਼ਿੰਗਾਰ

ਇਹ ਚਾਹਾਂ ਤੇ ਪ੍ਰੀਤ ਨ ਹੋਸੀ
ਪ੍ਰੀਤ ਦੇ ਪਰਦੇ ਦੇ ਵਿਚਕਾਰ
ਖ਼ੁਦਗਰਜ਼ੀ ਤੇ ਲਾਲਚ ਹੋਸਨ
ਜੈਹੜੇ ਮੈਂ ਨ ਸਕਾਂ ਸਹਾਰ
ਕਿਉਂ ਕਿ ਮੈਂ ਤੇ ਕਰਣੀਆਂ ਪਿਆਰ

(ਗੌਣ ਲਗ ਪੈਂਦੀ ਏ)

ਮੈਂ ਇਹ ਚਾਂਹਵਾਂ, ਜੁਗ ੨ ਜੀਵੇ
ਖਿਲਿਆ ਰੈਹ ਇਹ, ਵਿਚ ਗੁਲਜ਼ਾਰ
ਇਸ 'ਚੋਂ ਐਨੀ ਖ਼ੁਸ਼ਬੂ ਉਠੇ, ਦੁਨੀਆਂ ਬਣ ਜੈ, ਅਤਰ ਬਜ਼ਾਰ
ਠੰਡੀ ੨ ਵਾ ਜਦ ਵਗੇ ਇਹ ਹੱਸੇ ਬੁਲ੍ਹਾਂ ਵਿਚਕਾਰ
ਮੈਂ ਹਸਦੇ ਦਾ ਦਰਸ਼ਨ ਪਾ ਕੇ, ਅਪਣਾ ਲਵਾਂ ਕਲੇਜਾ ਠਾਰ
ਬਿਨ ਤੋੜੇ ਜਦ ਬਾਗੋਂ ਟੁਰ ਜਾਂ, ਦਿਲ ਵਿਚ ਇਹਦੇ ਆਵੇ ਧਾਰ
"ਇਹ ਹੋਇਆ ਨ ਅਸਲੀ ਪਿਆਰ"–

(ਇਕ ਉਸੇ ਉਮਰ ਦੀ ਕੁੜੀ ਆ ਕੇ ਬੜੀ ਉਦਾਸੀ ਭਰੀ ਵਾਜ ਨਾਲ ਸ਼ਜ਼ਾਦੀ ਨੂੰ ਸ਼ੁਭ ਪ੍ਰਭਾਤਮ ਆਂਹਦੀ ਏ)

ਹੈਲਣ––ਸ਼ੁਭ ਪ੍ਰਭਾਤਮ ਮੇਰੀਯਾ ਕੀਹ ਹਾਲ ਏ ? ਕਿਥੇ ਰੈਹਣੀਂ ਏਂ ?

ਮੇਰੀਯਾ––ਏਥੇ ਈ ਤੁਹਾਡੇ ਚਰਨਾਂ ਵਿਚ ।

ਹੈਲਣ––ਉਦਾਸ ਕਿਯੂੰ ਏਂ ?

ਮੇਰੀ––ਦਿਲ ਬੜਾ ਹੁਸੜਦੈ, ਕੁਮਾਰੀ, ਮੈਂ ਪੁਛਨੀਆਂ ਇਹ ਲੜਾਈ ਹੁਨ ਹੋ ਕੇ ਈ ਰੈਹ 'ਗੀ ?

ਹੈਲਨ--ਜਾਪਦਾ ਤੇ ਇੰਞ ਈ ਏ। ਮੈਂ ਵੀ ਅਫਵਾਹਾਂ ਈ ਸੁਨੀਆਂ ਨੇ ਪਿਤਾ ਜੀ ਨਾਲ ਤੇ ਮੇਰੀ ਕੋਈ ਗਲ ਨਹੀਂ ਹਈ।

ਮੇਰੀ--ਆਦਮੀ ਜਨੌਰਾਂ ਤੋਂ ਤਰੱਕੀ ਕਰ ਕੇ ਈ ਬਣੇ ਨੇ ਨਾਂ ?

ਹੈਲਨ- ਕਈ ਆਦਮੀ ਕੂੰਦੇ ਤੇ ਹੈਨ ਈਹੋ ਜਹੀ ਗਲ ਪਰ ਮੈਂ ਨਹੀਂ ਕਦੀ ਮੰਨਿਆਂ। ਮੈਂ ਤੇ ਸਮਝਨੀਆਂ ਜੈੜੇ ਜਨੌਰ ਬਹੁਤੇ ਚਲਾਕ ਹੋ ਜਾਂਦੇ ਨੇ ਤੇ ਆਮ ਜਨੌਰਾਂ ਵਿਚ ਰਖੇ ਜਾਨ ਦੇ ਲੈਕ ਨਹੀਂ ਰੈਂਹਦੇ ਓਹਨਾਂ ਨੂੰ ਆਦਮੀ ਦੀ ਸ਼ਕਲ ਦੇ ਦਿਤੀ ਜਾਂਦੀ ਏ ਤਾਂ ਜੋ ਆਪੋ ਵਿਚ ਪਏ ਖੈਹ ਖੈਹ ਮਰਣ ਜਨੌਰਾਂ ਨੂੰ ਨਾ ਸਤਾਨ।

ਮੇਰੀ--ਪਰ ਓਹ ਤੇ ਜਨੌਰਾਂ ਨੂੰ ਵੀ ਓਨੇ ਈ ਦੁਖ ਦੇਂਦੇ ਨੇ ਜਿੰਨੇ ਬੰਦਿਆਂ ਨੂੰ। ਓਹਨਾਂ ਨਾਲ ਕੋਈ ਘਟ ਤੇ ਨਹੀਂ ਗੁਜਾਰਦੇ ?

ਹੈਲਨ--ਕੁਦਰਤ ਨੂੰ ਜਾਪਦੈ, ਇਹ ਖ਼ਿਆਲ ਨਹੀਂ ਸੀ ਆਇਆ ਨਹੀਂ ਤੇ ਉਹ ਕੋਈ ਹੋਰ ਤਰਕੀਬ ਕਰਦੀ, ਬੰਦੇ ਨ. ਚਾ ਬਨਾਂਦੀ ਇਹਨਾਂ ਨੂੰ। ਬੜੀ ਖ਼ਤਰਨਾਕ ਚੀਜ਼ ਨੇ ਇਹ ਤੇ ਬ ਬਾ ਸ਼ੇਰ ਸਪ ਵੀ ਬਿਨ ਲੋੜੋਂ ਕਿਸੇ ਤੇ ਵਾਰ ਨਹੀਂ ਕਰਦੇ, ਪਰ ਇਹ......ਤੋਬਾ ਮੇਰੀ......ਕੀਹ ਗਲ ਕਰਣੀ ਏਂ ਇਹਨਾਂ ਦੀ।

ਮੇਰੀ--ਹੁਨ ਦਸੋ ਐਹ ਵੀ ਕੁਈ ਗਲ ਜੇ ਲੜਾਈ ਦੀ ? ਇਕ ਦੇਸ਼ ਤੇ ਧੱਕੇ ਨਾਲ ਜਾ ਕੇ ਕਬਜ਼ਾ ਕਰ ਲਿਆ ਲੋਕਾਂ ਨੂੰ ਲੁਟਿਆ ਕੁਝ ਚਿਰ ਪਿਛੋਂ ਓਹਨਾਂ ਨੂੰ ਹੋਸ਼ ਆ ਗਈ, ਓਹ ਜਾਗ ਪਏ ਤੇ ਡਾਕੂਆਂ ਨੂੰ ਅਪਣੇ ਘਰੋਂ ਕਢ ਦਿਤਾ ਤੇ ਅਸੀ ਹੁਨ ਡਾਕੂਆਂ ਦੀ ਮਦਦ ਕਰੀਏ ਤਾ ਕਿ ਓਹਨਾਂ ਨੂੰ ਲੁਟਣ ਤੋਂ ਰੋਕਣ ਵਾਲਿਆਂ ਨੂੰ ਪਿੰਜ ਚਾੜ੍ਹੀ ਜਾਏ। ਹਨੇਰ ਨਹੀਂ ਕੁਮਾਰੀ ?

ਹੈਲਨ--ਕਿਊਂ ਨਹੀਂ ਹਨੇਰ !

ਮੇਰੀ--ਕੋਈ ਨਹੀਂ ਸੋਚਦਾ ਕਿ ਈਹੋ ਹਾਲ ਸਾਡੇ ਨਾਲ ਹੋਂਦਾ ਸਾਨੂੰ ਕਿਸੇ ਗੁਲਾਮ ਬਨਾਇਆ ਹੋਂਦਾ ਅਸੀਂ ਕੁਝ ਤਗੜੇ ਹੋ ਜਾਂਦੇ ਤੇ ਡਾਕੂਆਂ ਨੂੰ ਮਸਾਂ ਕਿਵੇਂ ਦੇਸੋਂ ਕਢਦੇ ਤੇ ਕੋਈ ਫੇਰ ਸਾਡੇ ਤੇ ਚੜ੍ਹ ਔਂਦਾ-ਕੀਹ ਹਾਲ ਹੋਂਦਾ ਸਾਡਾ ?

ਹੈਲਣ--ਇਹ ਕੌਣ ਪਿਆ ਸੋਚਦਾ ਏ, ਮੇਰੀਯਾ, ਇਹ ਸੋਚਾਂ ਸੋਚਣ ਦੀ ਅਕਲ ਹੋਂਦੀ ਸਾਨੂੰ ਤਾਂ ਵ੍ਹਾਸ਼ੀ ਕਾਹਦੇ ਹੋਂਦੇ ਅਸੀਂ ? ਤੂੰ ਤੇ ਭਾਰਤ ਵਿਚੋਂ ਹੋ ਆਈ ਹੋਈਂ ਏਂ ਨਾ ? ਮਾੜੇ ਨੇ ਬੰਦੇ ਓਥੋਂ ਦੇ ?

ਮੇਰੀ--ਮਾੜੇ ਕਾਹਦੇ ਨੇ ? ਸਾਡੇ ਨਾਲੋਂ ਤੇ ਕਈ ਦਰਜੇ ਚੰਗੇ ਨੇ । ਉਂਞ ਤੇ ਬੰਦੇ ਹਰ ਥਾਂ ਇਕੋ ਜਹੇ ਈ ਹੋਂਦੇ ਨੇ ਪਰ ਉਹ ਰਤੀ ਮਾਸ਼ਾ ਸਾਥੋਂ ਘਟ ਵਾਸ਼ੀ ਈ ਨੇ। ਮੈਂ ਪੰਡਤ ਚਾਣੱਕ, ਉਹਦੇ ਗੁਰੂ ਤੇ ਚੰਦਰ ਗੁਪਤ ਨੂੰ ਵੀ ਮਿਲੀ ਸਾਂ ਓਹ ਤੇ ਬੜੇ ਵਧੀਆ ਬੰਦੇ ਨੇ। ਉਹ ਤੇ ਨਹੀਂ ਜਨੌਰਾਂ ਤੋਂ ਬਣੇ ਜਾਪਦੇ, ਸੀਤਾ ਦੀਆਂ, ਤੇ ਮੈਂ ਤੈਨੂੰ ਕਈ ਵਾਰੀ ਗਲਾਂ ਦੱਸੀਆਂ ਨੇ ।

ਹੈਲਣ--ਉਹਨੂੰ ਮੈਂ ਜ਼ਰੂਰ ਕਦੀ ਮਿਲਣਾ ਏਂ । ਪਰ ਇਹ ਲੜਾਈਆਂ ਈ ਨਹੀਂ ਮਗਰੋਂ ਲੈਂਹਦੀਆਂ ਬੜੀ ਸੋਹਣੀ ਏ ਨ ਸੀਤਾ ?

ਮੇਰੀਯਾ--ਬੜੀ। ਹੈਲਣ ਵਰਗੀ।

ਹੈਲਣ--ਤਾਂ ਫੇਰ ਸੋਹਣੀ ਹੋਨੀ ਏਂ ?

ਮੇਰੀਯਾ--ਨਹੀਂ ੨ ਹੈਲਣ ਜਿਨੀਂ ਨਹੀਂ ਜਰਾ ੨ ਕੂ ਘਟ ਨਹੂੰ ਜਿਨੀ ਘਟ। ਚੂਹੀ ਜਿਨੀ ਘਟ । ਹੈਲਣ ਜਿਨਾਂ ਸੋਹਣਾ ਉਹਦਾ ਭਰਾ ਏ।

ਹੈਲਣ--ਮੇਰੇ ਜਿਹਾ ਕਿਹਾ ਹੋਣੈਂ ਉਹਦੇ ਭਰਾ? ਤੇਰੇ ਜਿਹਾ ਹੋਣੈਂ ।

ਮੇਰਯਾ--ਐਡਾ ਹੰਕਾਰ ਏ । ਤੇਰੇ ਜਿਹਾ ਹੋਰ ਕੋਈ ਹੋ ਈ ਨਹੀਂ ਸਕਦਾ ?

ਹੈਲਨ--ਤੂੰ ਬੜੀ ਚਲਾਕ ਹੋ ਗਈ ਏਂ ਤੇਰੇ ਨਾਲ ਨਹੀਂ ਮੇਥੋਂ ਪੂਰੇ ਉਤਰੀ ਦਾ।

ਮੇਰਯਾ--ਹਾਸੇ ਦੀ ਗਲ ਤੇ ਗਈ ਨ ਹਾਸੇ ਵਿਚ ਮੈਂ ਧਰਮ ਨਾਲ ਸਚ ਆਹਨੀ ਆਂ ਜੇ ਕਿਤੇ ਲੜਾਈ ਨਾਂਹ ਨ ਹੋਵੇ ਤੇ ਮੈਂ ਤੇਨੂੰ ਭਾਰਤ ਵਖਾ ਲਿਆਂਵਾਂ ਤੇ ਨਾਲੇ ਚੰਦ੍ਰ ਗੁਪਤ ਜੇ ਤੂੰ ਮੇਰੇ ਤਰਲੇ ਨਾਂਹ ਨ ਕਢੇਂ ਕਿ "ਮੇਨੂੰ ਏਥੋਂ ਦੀ ਮਹਾਂਰਾਣੀ ਬਨਾ ਦੇ ਬੀਬੀ ਭੈਣ" ਤੇ ਸ਼ਰਤ ਰਹੀ।

ਹੈਲਨ--ਮਰ ਪਰ੍ਹਾਂ ਮੈਨੂੰ ਕੋਈ ਨਹੀਂ ਲੋੜ ਤਰਲੇ ਕਢਣ ਦੀ।

ਮੇਰਯਾ--ਤੂੰ ਨ ਕਢੇਂ ਤੇ ਉਹ ਲਗ ਪਏ ਕਢਣ ਇਕ ਨ ਇਕ ਜ਼ਰੂਰ ਮੇਰੀ ਸ਼ਰਨ ਆਵੇ।

ਹੈਲਨ--ਤੇਨੂੰ ਵਢੀ ਤੇ ਨਹੀਂ ਮਿਲੀ ਕਿਤੋਂ ?

ਮੇਰਯਾ--ਮਿਲੀ ਏ। ਵਢੀਆਂ ਵੀ ਤੇਨੂੰ ਧੋਖਾ ਦੇਨ ਲਈ ਈ ਮੇਨੂੰ ਮਿਲ ਸਕਦੀਆਂ ਨੇ ਹੋਰ ਮੈਂ ਕਿਥੋਂ ਲੇਨੀਆਂ ਨੇਂ ? ਵਢੀ, ਭਾਵੇਂ ਨਹੀਂ ਵਢੀ, ਲੜਾਈਯੋਂ ਬਚ ਗਏ ਤੇ ਮੈਂ ਤੇਨੂੰ ਦੇਸ਼ ਨਕਾਲਾ ਦੇ ਛੜਨੈਂ।

ਹੈਲਨ--ਤੇਰੇ ਜਹੀਆਂ ਸਹੇਲੀਆਂ ਦੇ ਹੋਂਦਿਆਂ ਦੁਸ਼ਮਨਾਂ ਦੀ ਕੀ ਲੋੜ ਏ!

ਮੇਰੀਯਾ--ਜੀ ਹਾਂ, ਅਜ ਸਮਝੀ ਏਂ ਤੂੰ ਅਸਲ ਗਲ, ਹੈਲਨ, ਸਚੀ ਤੂ ਨਹੀਂ ਰੋਕ ਸਕਦੀ ਲੜਾਈ ?

ਹੈਲਨ--ਕਿਸ ਤਰ੍ਹਾਂ ? ਸਾਨੂੰ ਕੌਣ ਪੁਛਦਾ ਈ ? ਮੈਨੂੰ ਜਾਪਦੈ ਪਿਤਾ ਜੀ ਵੀ ਚਾਹਨ ਤੇ ਨਹੀਂ ਰੋਕ ਸਕਦੇ। ਐਨਾ ਜਾਲ ਇਹਨਾਂ ਕਢਿਆਂ ਹੋਇਆਂ ਆ ਕੇ ਖਲੇਰਿਆ ਏ।

ਮੇਰੀਯਾ--ਸਭ ਇਹਨਾਂ ਦੀ ਹਾਂ ਵਿਚ ਹਾਂ ਪਏ ਮਲਾਂਦੇ ਨੇ ਭੈੜੀ

ਈ ਗਲ ਏ।

ਹੈਲਨ--ਹਾਂ ਹੈ ਤੇ ਭੈੜੀ। ਕਰੀਏ ਕੀਹ? ਉਠ ਖਲੋਤੀ ਏਂ? ਬੈਹ ਜਾਹ ਜਰਾ।

ਮੇਰਯਾ--ਨਹੀਂ ਹੁਨ ਚਿਰ ਹੋ ਗਿਯੈ।

ਹੈਲਨ--ਬੜਾ ਡਰਨੀਂ ਏਂ ਖ਼ਿੱਲ ਬਤੌਰੇ ਜਹੇ ਤੋਂ?

ਮੇਰਯਾ--ਲਗ ਜਾਏਗਾ ਪਤਾ ਨੇੜੇ ਈ ਏ ਕੰਮ ਤੇਰਾ ਵੀ।

## ਸੀਨ ਚੌਥਾ

[ਪਾਰਥੀਆ ਦੇ ਬਾਦਸ਼ਾਹ ਸਲੂਕਸ ਦਾ ਦਰਬਾਰ। ਬਾਦਸ਼ਾਹ ਵਜ਼ੀਰ ਅਮੀਰ ਦਰਬਾਰੀ ਨੌਕਰ ਚਾਕਰ]

ਬਾਦਸ਼ਾਹ--ਵਜ਼ੀਰ ਸਾਹਬ! ਪੈਹਲਾਂ ਭਾਰਤ ਦੇ ਸ਼ਫ਼ੀਰ ਨੂੰ ਸਦ ਕੇ ਗਲ ਬਾਤ ਕਰ ਲਈਏ?

ਵਜ਼ੀਰ--ਸਫ਼ੀਰ ਕੇ ਸਫ਼ੀਰਨੀ?

ਬਾਦਸ਼ਾਹ--(ਹਸ ਕੇ) ਲੌ ਪਈ ਐਹ ਵੀ ਵਾਹਵਾ ਸੁਆਦੀ ਗਲ ਜੇ। ਦਸੋ ਖਾਂ ਇਹਨੂੰ ਸਫ਼ੀਰ ਆਖ ਸਕਣੇ ਆਂ ਕਿ ਨਹੀਂ? ਅਸਾਂ ਤੇ ਅਜ ਤਕ ਕੋਈ ਜਨਾਨੀ ਇਹ ਕੰਮ ਕਰਦੀ ਸੁਣੀ ਈ ਨਹੀਂ ਸੀ।

ਵਜ਼ੀਰ--ਇਹ ਲੋਕ ਇਸਤ੍ਰੀਆਂ ਦੀ ਅਪਣੇ ਨਾਲੋਂ ਵਧ ਇੱਜ਼ਤ ਕਰਦੇ ਨੇਂ। ਜਨਾਨੀ ਦਾ ਨਾਂ ਅਪਣੇ ਨਾਂ ਨਾਲੋਂ ਪੈਹਲਾਂ ਲਾਂਦੇ ਨੇ ਰਾਧੇ ਸ਼ਾਮ ਸੀਤਾ ਰਾਮ ਤੁਸਾਂ ਸੁਣਿਆ ਈ ਹੋਇਆ ਏ ਨਾਂ ?

ਸੁਣਿਐਂ ਬਾਬਾ ਸੁਣਿਐਂ ਇਹ ਲਚਕਰ ਛਡੋ ਖਾਂ ਤੇ ਲਿਆਓ ਸੂ ਜਾ ਕੇ ਨਾਲ [ਵਜ਼ੀਰ ਜਾਂਦਾ ਏ ਤੇ ਥੋੜੇ ਚਿਰ ਪਿਛੋਂ ਸੀਤਾ ਉਹਦੇ ਨਾਲ ਆਉਂਦੀ ਏ। ਦੋ ਤਿਨ ਭਾਰਤ ਵਾਸੀ ਉਹਦੇ ਨਾਲ ਨੇ ਪਰਨਾਮ ਸ਼ਰਨਾਮ ਕੀਤੇ ਜਾਂਦੇ ਨੇ]

ਬਾਦਸ਼ਾਹ--ਬੀਬੀ ਜੀ ! ਭਾਰਤ ਵਿਚ ਮਰਦ ਕੋਈ ਨਹੀਂ ਸੀ ਰਿਹਾ ਜੋ ਤੁਹਾਨੂੰ ਔਖਿਆਂ ਹੋਣਾ ਪਿਐ ?

ਸੀਤਾ--ਇਹ ਤੇ ਤੁਸੀਂ ਅਪਣੇ ਭਰਾਵਾਂ ਨੂੰ ਪੁਛ ਸਕਦੇ ਓ ਜਿਨ੍ਹਾਂ ਨੂੰ ਭਾਰਤ ਵਿਚੋਂ ਕਢਿਆ ਗਿਐ।

ਬਾਦਸ਼ਾਹ--ਓ ਹੋ ਤੁਸੀ ਤੇ ਗੁੱਸੇ ਹੋ ਗਏ ਓ ਅਸੀਂ ਤੇ ਹੱਸਦੇ ਸਾਂ ਪਏ। ਹਛਾ ਦੱਸੋ ਹੁਕਮ ਕੀਹ ਏ ?

ਸੀਤਾ--(ਖਲੋ ਕੇ) ਅਰਜ਼ ਇਹ ਵੇ ਸਾਡੇ ਮਹਾਰਾਜ ਨੂੰ ਸ਼ਾਹੀ ਜਸੂਸਾਂ ਨੇ ਖਬਰ ਦਿਤੀ ਏ ਕਿ ਤੁਸੀ ਭਾਰਤੋਂ ਕੱਢੇ ਯੂਨਾਨੀਆਂ ਦੇ ਸਿੱਖੇ ਸਖਾਏ ਸਾਡੇ ਦੇਸ਼ ਤੇ ਹਮਲਾ ਕਰੂ ਓ। ਇਹ ਗਲ ਸੁਣ ਕੇ ਸਾਡੇ ਮਹਾਰਾਜ ਤੇ ਲੋਕਾਂ ਨੂੰ ਬੜਾ ਦੁਖ ਪੌਂਹਚਿਆ ਏ। ਅਸੀ ਤੁਹਾਡੇ ਨਾਲ ਕੋਈ ਦੁਸ਼ਮਣੀ ਨਹੀਂ ਕੀਤੀ। ਅਜ਼ਾਦੀ ਹਰ ਦੇਸ਼ ਦਾ ਤੇ ਹਰ ਮਨੁਖ ਦਾ ਜਮਾਂਦਰੂ ਹਕ ਏ। ਜਿਨ੍ਹਾਂ ਨੇ ਸਾਡਾ ਇਹ ਹੱਕ ਖੋਹਿਆ ਹੋਇਆ ਸੀ, ਅਸਾਂ ਓਨ੍ਹਾਂ ਤੋਂ ਵਾਪਸ ਲੈ ਲਿਐ। ਤੁਹਾਡਾ ਕੁਝ ਨਹੀਂ ਵਗਾੜਿਆ ਤੁਸੀਂ ਸਾਡੇ ਗੁਆਂਢੀ ਓ। ਗੁਆਂਢੀਆਂ ਨੂੰ ਸਕੇ ਭੈਣਾਂ ਭਰਾਵਾਂ ਵਾਂਙ ਰੈਹਣਾ ਚਾਹੀਦੈ, ਲੜਣਾ ਨਹੀਂ ਚਾਹੀਦਾ ਸੋ ਚੰਗੀ ਗਲ ਇਹ

ਦਾ ਵਾਲੀ ਵਾਰਸ ਈ ਕੋਈ ਨਹੀਂ ਤੇ ਹੁਣ ਪਤਾ ਲਗਾ ਨੇ ਨਾਂ ਕਿ ਹਜ਼ੂਰ ਓਨ੍ਹਾਂ ਦਾ ਬਦਲਾ ਲਊ ਨੇ ਤੇ ਆ ਗਏ ਨੇ ਗੁਆਂਢ ਤੇ ਭਰਾਪਣੇ ਦੇ ਵਾਸਤੇ ਪਾਨ।

ਸੀਤਾ--ਜਨਾਬ ਆਲੀ ਇਹ ਤੁਹਾਡਾ ਕਸੂਰ ਨਹੀਂ। ਹਰ ਚੰਗੇ ਬੰਦੇ ਨੂੰ ਦੁਨੀਆ ਚਲਾਕ ਤੇ ਕਮਜ਼ੋਰ ਸਮਝਦੀ ਏ। ਤੁਹਾਨੂੰ ਖੌਰੇ, ਪਤਾ ਏ ਕਿ ਨਹੀਂ ਕਿ ਮਹਾਰਾਜ ਚੰਦ੍ਰ ਗੁਪਤ ਹੁਨ ਸਾਰੇ ਉਤਰੀ ਭਾਰਤ ਦੇ ਸ਼ੇਹਨਸ਼ਾਹ ਬਣ ਚੁਕੇ ਨੇ ਤੇ ਉਨ੍ਹਾਂ ਦਾ ਰਾਜ ਪਰਜਾ ਦੇ ਜਿਸਮਾਂ ਤੇ ਨਹੀਂ ਦਿਲਾਂ ਤੇ ਵੇ। ਉਹ ਲੋਕਾਂ ਦੇ ਹਰ ਮਣ ਪਿਆਰੇ ਆਗੂ ਨੇ ਜੋ ਕੰਮ ਕਰਦੇ ਨੇ। ਲੋਕਾਂ ਦੇ ਫ਼ੈਦੇ ਲਈ। ਅਪਣੀ ਗਰਜ ਉਹਨਾਂ ਨੂੰ ਕੋਈ ਨਹੀਂ ਅਜੇਹੇ ਬਾਦਸ਼ਾਹ ਲਈ, ਤੁਸੀ ਜਾਣ ਸਕਦੇ ਓ, ਲੋਕ ਕਿਵੇਂ ਜਾਨਾਂ ਤਕ ਵਾਰ ਸਕਦੇ ਨੇਂ ਸੋ ਇਹ ਵੈਹਮ ਕਢ ਦਿਓ ਕਿ ਅਸੀ ਮਾੜੇ ਹੋਨ ਕਰਕੇ ਤਰਲੇ ਪਏ ਕਢਣੇ ਆਂ ਅਸੀਂ ਤੇ ਬਫ਼ੈਦਾ ਲਹੂ ਵਗਾਣਾ ਨਹੀਂ ਚਾਂਹਦੇ।

ਇਕ ਹੋਰ ਜਰਨੈਲ--ਸ਼ੈਹਨਸ਼ਾਹ! ਇਹ ਲੋਕ ਮਹਾਤਮਾ ਬੁਧ ਦੇ ਚੇਲੇ ਨੇ ਜੀਵ ਹਤਿਆ ਨੂੰ ਚੰਗਾ ਨਹੀ ਸਮਝਦੇ ਏਸ ਗਲ ਨੇ ਇਹਨਾਂ ਨੂੰ ਕਮਜ਼ੋਰ ਕਰ ਛਡਿਐ। ਇਹ ਕਦੀ ਹਜ਼ੂਰ ਦਾ ਮੁਕਾਬਲਾ ਨਹੀਂ ਕਰ ਸਕਦੇ। ਅਸੀ ਇਹਨਾਂ ਤੋਂ ਬੌਹਤ ਤਗੜੇ ਆਂ ਇਹ ਦੁਨਯਾ ਤਗੜਿਆਂ ਲਈ ਏ ਤੇ ਮਾੜਿਆਂ ਨੂੰ ਦਾਸ ਈ ਬਨਣਾ ਪਏ ਗਾ। ਕੀਹ ਅਸੀ ਅਪਣੇ ਘੋੜਿਆਂ ਢਗਿਆਂ ਊਂਠਾਂ ਨੂੰ ਅਪਣੇ ਵੱਸ ਕਰਕੇ ਕੰਮ ਨਹੀਂ ਲੈ ਰਹੇ। ਇਹਨਾਂ ਨੂੰ ਗੁਲਾਮ ਬਨਾਇਆ ਹੋਇਆ ਸੀ ਤੇ ਕੈਹੜੀ ਆਖਰ ਆ ਗਈ?

ਸ਼ਜ਼ਾਦੀ--ਪਿਤਾ ਜੀ ਕੁਝ ਮੈਂ ਵੀ ਕਹਵਾਂ?

ਬਾਦਸ਼ਾਹ--ਤੇਰੀ ਮਰਜੀ ਜੇ ਅਸੀ ਕਹਯੇ ਕਿ ਤੂੰ ਚੁਪ ਕਰ ਰਹੋ ਤੇ ਤਾਂ ਕੈਹੜਾ ਤੂੰ ਸਾਡੇ ਆਖੇ ਲਗ ਜਾਣੈ ?

ਸ਼ਜ਼ਾਦੀ –ਇਹ ਫੇਰ ਨਾਂਹ ਹੋਈ ਨਾਂ ?

(ਬੈਹ ਜਾਂਦੀ ਏ ਤੇ ਗੁਸੇ ਵਾਲਾ ਮੂੰਹ ਬਣਾ ਲੈਂਦੀ ਏ)

ਬਾਦਸ਼ਾਹ--ਨਹੀਂ ਨਹੀਂ ਕਰ ਗਲ ਤੂੰ, ਤੂੰ ਤੇ ਬੜੀ ਬੀਬੀ ਏਂ ਤੇਰੀਆਂ ਗਲਾਂ ਈ ਜਰਾ ਪੁਠੀਆਂ ਹੋਂਦੀਆਂ ਨੇ।

ਸ਼ੈਹਜ਼ਾਦੀ--ਸੁਨਣ ਤੋਂ ਪਹਿਲਾਂ ਈ ਇਹ ਖਿਆਲ ਹੋਵੇ ਜੀਹਦਾ, ਉਹਦੇ ਉਤੇ ਸਿਆਣੀ ਗਲ ਦਾ ਅਸਰ ਕੀਹ ਹੋਣਾ ਹੋਇਆ ? ਖ਼ੈਰ ਮੈਂ ਅਪਣਾ ਫਰਜ਼ ਪੂਰਾ ਕਰ ਦੇਨੀ ਆਂ। ਬੀਬੀ ਜੀ ਨੇ ਬਿਲਕੁਲ ਠੀਕ ਕਿਹੈ। ਸਾਡਾ ਕੋਈ ਹਕ ਨਹੀਂ ਭਾਰਤ ਤੇ ਹਮਲਾ ਕਰਣ ਦਾ ਸਾਨੂੰ ਸਗੋਂ ਮਹਾਰਾਜ ਚੰਦਰ ਗੁਪਤ ਦਾ ਧਨਵਾਦ ਕਰਣਾ ਚਾਹੀਦਾ ਏ ਕਿ ਸਾਡੇ ਕਿਸੇ ਬੰਦੇ ਨੂੰ ਉਨ੍ਹਾਂ ਨੇ ਜਾਨੋਂ ਨਹੀਂ ਮਾਰਿਆ। ਸਭ ਨੂੰ ਅਮਨ ਅਮਾਨ ਨਿਕਲ ਜਾਨ ਲਈ ਕੈਹ ਦਿਤਾ ਗਿਐ। ਹਰ ਦੇਸ਼ ਦਾ ਹਕ ਏ ਅਪਣੇ ਤੇ ਆਪ ਰਾਜ ਕਰੇ ਗੁਲਾਮ ਬਨਣਾ ਤੇ ਬਨਾਣਾ ਦੋਵੇਂ ਪਾਪ ਨੇਂ। ਸਾਡੇ ਪਾਪ ਅਗੇ ਈ ਬਤੇਰੇ ਨੇ ਇਹਨਾਂ ਨੂੰ ਵਧਾਨ ਦੀ ਕੋਸ਼ਸ਼ ਨ ਕਰੋ ਭਾਰਤ ਨਾਲ ਗੁਆਂਢੀ ਵੀਰਾਂ ਵਾਲਾ ਸਲੂਕ ਕਰੋ। ਤੁਸੀ ਘੱਲੋ ਖਾਂ ਮੇਨੂੰ ਅਪਣਾ ਸਫੀਰ ਬਣਾ ਕੇ ਓਥੇ। ਵੇਖੋ ਮੈਂ ਕਿਵੇਂ ਦੂਹਾਂ ਦੇਸਾਂ ਨੂੰ ਇਕ ਮਿਕ ਕਰ ਦੇਨੀ ਆਂ ਤੁਸੀ ਤਜਾਰਤ ਕਰੋ ਉਹਨਾਂ ਨਾਲ, ਤੇ ਜਿਨਾਂ ਫੈਦਾ ਤੁਸੀ ਲੜਾਈ ਜਿੱਤ ਕੇ ਖਟ ਸਕਦੇ ਓ ਓਦੂੰ ਸੌ ਗੁਣਾ ਵਧ ਤਜਾਰਤ ਨਾਲ ਖੱਟੋ।

ਇਕ ਹੋਰ ਜਰਨੈਲ--ਸ਼ੈਹਨਸ਼ਾਹ ! ਬਹੁਤੀਆਂ ਗਲਾਂ ਦੀ ਕੀਹ ਲੋੜ ? ਸ਼ਜ਼ਾਦੀ ਜੀ ਤੇ ਬੱਚੇ ਨੇ ਇਹ ਗਲਾਂ ਕੀਹ ਸਮਝਦੇ ਨੇ। ਅਸੀ

ਫੈਸਲਾ ਕੀਤਾ ਹੋਇਐ ਤੇ ਇਹ ਅਟੱਲ ਏ। ਅਸਾਂ ਇਹਨਾਂ ਨੂੰ ਸਜ਼ਾ ਦੇਣੀ ਏਂ ਤੇ ਜ਼ਰੂਰ ਦੇਣੀ ਏਂ। ਮੁੜਣਾ ਕਦੀ ਨਹੀਂ। ਸਾਡੀ ਕੌਮ ਦੀ ਬੜੀ ਬੇਇਜ਼ਤੀ ਹੋਈ ਏ।

ਬਾਦਸ਼ਾਹ--ਦਸੋ ਪਈ ਸਾਰੇ ਕੀਹ ਸਲਾਹ ਜੇ?

ਸਾਰੇ--ਲੜਾਈ, ਲੜਾਈ, ਲੜਾਈ।

## ਸੀਨ ਪੰਜਵਾਂ

(ਪਾਰਥੀਆ ਦੇ ਸ਼ਾਹੀ ਮਹੱਲ ਦੀ ਗੁਲਾਬ ਕਿਆਰੀ। ਸੀਤਾ ਤੇ ਸ਼ੈਹਜ਼ਾਦੀ ਹੈਲਨ ਕੰਢੇ ਤੇ ਟੈਹਲ ਰਹੀਆਂ ਨੇ

ਹੈਲਨ--ਮੈਨੂੰ ਏਸ ਕਿਆਰੀ ਨਾਲ ਬੜਾ ਪਿਆਰ ਏ, ਸੀਤਾ, ਬੌਹਤਾ ਵੇਲਾ ਮੈਂ ਏਥੇ ਈ ਰਹਿਨੀਆਂ।

ਸੀਤਾ--ਗੁਲਾਬ ਦਾ ਫੁਲ ਜੂ ਹੋਈਯੋਂ। ਅਪਣੀ ਜਿਨਸ ਹਰ ਇਕ ਨੂੰ ਚੰਗੀ ਲਗਦੀ ਏ।

ਸ਼. ਹੈਲਨ--ਗੁਲਾਬ ਦਾ ਫੁਲ ਤੇ ਤੂੰ ਪਈ ਜਾਪਣੀਂ ਏਂ । ਮੈਂ ਤੇ ਕੰਡਾਵਾਂ ਕੰਡਿਆਂ ਦਾ ਵੀ ਤੇ ਫੁੱਲਾਂ ਨਾਲ ਜੋੜ ਹੋਂਦਾ ਈ ਏ ਨਾਂ?

ਸੀਤਾ--ਮੈਂ ਅਜ ਮੁੜ ਜਾਣੈਂ। ਵੀਰ ਉਡੀਕਦਾ ਹੋਵੇਗਾ।

ਹੈਲਨ––ਸੀਤਾ ਭੈਣ, ਤੇਰੀ ਭਾਬੀ ਵੀ ਤੇਰੇ ਵਾਂਙ ਈ ਸੋਹਣੀ ਏ ?

ਸੀਤਾ––ਮੇਰੇ ਨਾਲੋਂ ਕਈ ਗੁਣਾਂ ਵਧ।

ਹੈਲਨ––ਓਹਦਾ ਨਾਂ ਕੀਹ ਏ ?

ਸੀਤਾ––ਮੈਨੂੰ ਕੀਹ ਪਤਾ ? ਮੇਰਾ ਵੱਸ ਚੱਲੇ ਤੇ ਓਹਦਾ ਨਾਂ ਹੋਵੇ ਹੈਲਨ।

ਹੈਲਨ––ਮੈਂ ਤੇ ਵਿਆਹ ਈ ਨਹੀਂ ਕਰਣਾਂ। ਮੇਰੀ ਤੇ ਗੱਲ ਈ ਛਡ ਖਾਂ।

ਸੀਤਾ––ਵਿਆਹ ਤੇ ਮੇਰੇ ਵੀਰ ਵੀ ਨਹੀਂ ਕਰਣਾਂ ਏਸੇ ਲਈ ਤੇ ਮੈਨੂੰ ਜਾਪਦੈ ਪਿਆ ਕਿ ਤੁਸੀ ਦੋਵੇਂ ਇਕ ਦੂਜੇ ਲਈ ਬਣੇ ਹੁਏ ਓ।

ਹੈਲਨ––ਤੇਰਾ ਵੀਰ ਬੜਾ ਖੁਸ਼ਕ ਜਿਹਾ ਆਦਮੀ ਏ ?

ਸੀਤਾ––ਤੈਨੂੰ ਕੀਹ ? ਤੂੰ ਤੇ ਵਿਆਹ ਈ ਨਹੀਂ ਕਰਨਾ ਖੁਸ਼ਕ ਹੋਵੇ ਭਾਵੇਂ ਤਰ।

ਹੈਲਨ––(ਸ਼ਰਮਾ ਕੇ) ਮੈਂ ਤੇ ਉਂਵ ਗਲ ਕੀਤੀ ਏ, ਮੈਨੂੰ ਕੀਹ ਹੋਂਦਾ ਏ ਤੇ ਹੋਵੇ ਪਿਆ ਖੁਸ਼ਕ।

ਸੀਤਾ––"ਮੈਨੂੰ ਵੇਖ ਕੇ ਤੇ ਨਹੀਂ ਨਾ ਰੈਹ ਸਕਦਾ ਕੁਈ ਖੁਸ਼ਕ" ਅਗੋਂ ਆਖ ਨ ਇਹ ਵੀ। ਉਂਵ ਸੱਚੀ ਹੈਲਨ। ਤੇਰੀ ਤੇ ਮੇਰੇ ਵੀਰ ਦੀ ਜੋੜੀ ਬੜੀ ਈ ਸੋਹਣੀ ਬਣੇ। ਕੋਲ ਕੋਲ ਬੈਠੇ ਐਂਜ, ਜਾਪੇ ਜਿਵੇਂ ਕੋਇਲ ਤੇ ਕਾਂ ਬੈਠੇ ਹੋਏ ਹੋਨ।

ਹੈਲਨ––ਹਲਾ ਨੀ ਚਿੱਟੀਏ ਕਬੂਤ੍ਰੀਏ ਤੇਰੇ ਨਕ ਹੇਠਾਂ ਈ ਨਹੀਂ ਆਉਂਦਾ ਹੋਰ ਕੁਈ।

ਤੂੰਹ ਵੀ ਧੰਨ ਏਂ ਬਾਬਾ। ਤੈਨੂੰ ਗੁਲਾਬ ਦਾ ਫੁਲ ਆਖੀਏ ਤਾਂ ਲੜਨੀ ਏਂ ਕੋਇਲ ਆਖੀਏ ਤਾਂ ਲੜਨੀ ਏਂ ਤੈਨੂੰ ਬੰਦਾ ਆਖੇ ਤੇ ਕੀਹ ਆਖੇ ਜਿਸ ਨਾਲ ਤੂੰ ਖੁਸ਼ ਹੋਵੇਂ ?

ਹੈਲਣ--ਚਲ ਛਡ ਇਹ ਗਲ। ਮੇਰਾ ਖਿਆਲ ਏ ਤੈਨੂੰ ਅਪਣੇ ਵੀਰ ਨੂੰ ਸਮਝਾਣਾ ਚਾਹੀਦੈ ਕਿ ਐਵੇਂ ਨਾਂਹ ਪਿਆ ਪਾਗਲਾਂ ਵਾਂਙ ਆਖਦਾ ਫਿਰੇ "ਮੈਂ ਨਹੀਂ ਕਰਾਣਾ ਵਿਆਹ" ਇਹ ਕੰਮ ਬੜੇ ਬਹਾਦਰਾਂ ਤੋਂ ਈ ਪੁੱਜ ਆਉਂਦਾ ਏ ਤੇ ਕੋਈ ਸਾਡੇ ਵਰਗਾ ਸ਼ੇਰ ਦਿਲ ਈ ਨਿੱਤਰ ਸਕਦੈ ਏਥੇ। ਉਹਦਾ ਜਾ ਕੇ ਵਿਆਹ ਕਰ ਛਡ। ਤੁਹਾਡੇ ਦੇਸ ਵਿਚ ਤੇ ਜਾਪਦੈ, ਤੇਰੇ ਵਰਗੀਆਂ ਕਈ ਬਲਾਵਾਂ ਹੈਨਗੀਆਂ।

ਸੀਤਾ--ਸਮਝਾਵਾਂ ਗੀ ਜ਼ਰੂਰ। ਤੇਰਾ ਸਿਨ੍ਹਿਆਂ ਵੀ ਦਿਆਂ ਗੀ ਸੂ ਪਰ ਕਾਂਹਗੀ ਈਹੋ ਕਿ ਵਿਆਹ ਕਰਾਣਾ ਈ ਤੇ ਕਰਾਂਈਂ ਹੈਲਣ ਨਾਲ ਈ (ਉਹਦੀ ਗਲ੍ਹ ਤੇ ਨਿਕੀ ਜਹੀ ਚਪੇੜ ਮਾਰਦੀ ਏ)

ਹੈਲਣ--ਤਾਂ ਫੇਰ ਕਰਾ ਬੈਠਾ।

ਸੀਤਾ--ਹਲਾ? ਐਡਾ ਹੰਕਾਰ ਏ?

ਨਹੀਂ ਨਹੀਂ ਸੀਤਾ ਹੰਕਾਰ ਦੀ ਕੀਹ ਗਲ ਏ? ਇਹ ਤੂੰ ਕੀਹ ਸਮਝ ਬੈਠੀ ਏਂ? ਮੈਂ ਹੰਕਾਰ ਕਰਕੇ ਤੇ ਵਿਆਹ ਦੀ ਦੁਸ਼ਮਨ ਨਹੀਂ।

ਹੈਲਣ--ਹੋਰ?

ਹੈਲਣ--ਮੇਰਾ ਤੇ ਇਹ ਖਿਆਲ ਸੀ ਕਿ ਕੀਹ ਲੈਣੈਂ ਇਹਨਾਂ ਬੰਧਣਾਂ 'ਚੋਂ। ਚਾਰ ਦਿਨਾਂ ਦੀ ਜ਼ਿੰਦਗੀ ਏ ਕੋਈ ਐਸਾ ਕੰਮ ਕਰ ਮਰੀਏ ਕਿ ਦੁਨੀਆ ਪਈ ਯਾਦ ਕਰੇ ਕਿ ਕੋਈ ਹੈ ਸੀ।

ਸੀਤਾ--ਫੜੀ ਗਈ, ਫੜੀ ਗਈ, 'ਖਿਆਲ ਸੀ' 'ਖਿਆਲ ਸੀ' ਤਾਂ 'ਖਿਆਲ ਏ' ਤੇ ਨਹੀਂ ਨਾਂ? ਪਤਾ ਲਗ ਗਿਐ ਤੂੰ ਮੰਨ

ਜਾਏਂਗੀ। ਮੇਰਾ ਵੀਰ ਕਿਡਾ ਖੁਸ਼ ਕਿਸਮਤ ਹੋਵੇਗਾ ਜਿਨੂੰ ਤੇਰੇ ਜਹੀ ਪਰੀ ਲਭ ਜਾਏਗੀ ਮੈਨੂੰ ਤੇ ਸਾੜਾ ਲਗ ਪਿਐ ਲਗਣ।

ਹੈਲਨ--ਤੂੰ ਬੜੀ ਚਲਾਕ ਏਂ ਤਾਂਹਯੋਂ ਤੇ ਤੈਨੂੰ ਸਫੀਰ ਬਣਾ ਕੇ ਘਲਦੇ ਨੇ।

ਸੀਤਾ--ਹੈਲਨ ! ਮੈਂ ਤੇਰੀ ਪੁਰਾਣੀ ਸਹੇਲੀ ਤੇ ਨਹੀਂ ਪਰ ਇਹਨਾਂ ਦੂਹ ਦਿਨਾਂ ਵਿਚ ਈ ਤੂੰ ਮੈਨੂੰ ਐਨਾਂ ਮੋਹ ਲਿਐ ਕਿ ਮੈਂ ਤੈਨੂੰ ਵੇਖੇ ਬਿਨਾਂ ਰੈਹ ਨ ਸਕਾਂ ਗੀ। ਤੂੰਹ, ਸੱਚੀ, ਮੰਨ ਜਾ ਵਿਆਹ ਕਰਾਣਾ ਤੇ ਕਰਾਣਾ ਮੇਰੇ ਵੀਰ ਨਾਲ। ਭਾਰਤ ਦੀ ਮਹਾਰਾਣੀ ਬਣ ਵੇਖ ਕਿਡੀ ਸੁਖੀ ਰੈਹਨੀ ਏਂ। ਚੰਗੇ ਕੰਮ ਕਰਨ ਦੀ ਈ ਜੇ ਤੇਰੀ ਸਲਾਹ ਏ ਤਾਂ ਤੂੰ ਜਿੰਨੇ ਉਥੋਂ ਦੀ ਰਾਣੀ ਬਣ ਕੇ ਕਰ ਸਕੇਂਗੀ ਉਦੂੰ ਅੱਧੇ ਵੀ ਉਂਵ ਨਹੀਂ ਕਰ ਸਕਦੀ। ਦਸ ਦੇਹ ਮੈਨੂੰ ਠੀਕ ਠੀਕ ਗਲ। ਮਨਜ਼ੂਰ ? ਇਕ–ਦੋ...ਤਿੰਨ...ਛੇਤੀ ਵੀ ਕਰ ਨਾ।

ਹੈਲਨ--ਤੂੰ ਕੀਹ ਕਰ ਸਕਣੀਂ ਏਂ ? ਤੇ ਮੈਂ ਕੀਹ ਕਰ ਸਕਣੀ ਆਂ ! ਸੀਤਾ ਅਜੇ ਤੇ ਲੜਾਈ ਹੋਨ ਲਗੀ ਏ। ਇਹਦਾ ਖੌਰੇ ਕੀਹ ਬਨਣਾ ਏ: ਮੈਨੂੰ ਤੇ ਘਰਲ ਪਏ ਪੈਂਦੇ ਨੇ।

ਸੀਤਾ--ਲੜਾਈਆਂ ਹੋਂਦੀਆਂ ਈ ਰਹਿੰਦੀਆਂ ਨੇ। ਸਾਨੂੰ ਲੜਾਈ ਦਾ ਕੋਈ ਫਿਕਰ ਨਹੀਂ ਅਸੀ ਉਂਵ ਵੀ ਤਗੜੇ ਆਂ ਤੇ ਸਚ ਵੀ ਸਾਡੇ ਵਲ ਏ। ਜਿੱਤ ਸਾਡੀ ਜਰੂਰ ਹੋਣੀ ਏਂ...........ਜੇ ਕਦੀ ਤੂੰ......ਲੜਾਈ ਵਿਚ......ਸਾਡੀ ਥੋੜੀ ਜਹੀ ਮਦਦ......

ਹੈਲਨ--(ਚੀਕ ਮਾਰ ਕੇ) ਸੀਤਾ ! ਕੀਹ ਪਈ ਆਨ੍ਹੀਂ ਏਂ ? ਹੋਸ਼ ਵਿਚ ਤੇ ਹੈਂ ? ਹੈਲਨ ਤੇ ਦੇਸ਼ ਨਾਲ ਗ਼ਦਾਰੀ ? ਤੂੰ ਕੀਹ ਸਮਝਿਐ

ਮੈਨੂੰ ? ਮੈਂ ਲੜਾਈ ਨੂੰ ਭੈੜਾ ਸਮਝਣੀਆਂ। ਸੁਲਾਹ ਸਫ਼ਾਈ ਚਾਹਨੀਆਂ, ਪਰ ਇਹਦਾ ਇਹ ਮਤਲਬ ਨਹੀਂ ਕਿ ਮੈਂ ਗ਼ਦਾਰ ਵੀ ਬਣ ਸਕਨੀਆਂ ਇਹ ਕੀਹ ਚਾ ਤੂੰ ਮੂੰਹੋਂ ਕਢਿਐ ?

ਸੀਤਾ--(ਖਿਲ-ਖਿਲਾ ਕੇ ਹੱਸ ਪੈਂਦੀ ਏ) ਪਾਸੇ ਦਾ ਸਿਊਨਾ ਏਂ-ਕੁੜੀਏ-ਤੂੰ, ਮੈਂ ਸ਼ੱਕ ਕਰ ਕੇ ਗ਼ਲਤੀ ਕੀਤੀ ਏ। ਮੈਨੂੰ ਮਾਫ਼ੀ ਦੇਹ, ਮੈਨੂੰ ਚਾਹੀਦਾ ਨਹੀਂ ਸੀ ਤੇਰਾ ਅਮਤਿਹਾਨ ਲੈਂਦੀ। ਪਰ ਇਹ ਸੱਚ ਮਨੀਂ ਕਿ ਮੈਂ ਇਹ ਗਲ ਐਵੇਂ ਬਣਾ ਕੇ ਈ ਆਖੀ ਏ। ਮੈਂ ਸਚੀ ਮੁਚੀ ਮਦਦ ਲੈਣਾ ਕੋਈ ਨਹੀਂ ਚਾਂਹਦੀ ਨਾਂਹ ਇਹਦੀ ਕੋਈ ਸਾਨੂੰ ਲੋੜ ਈ ਏ। ਨ ਮੈਨੂੰ ਕਿਸੇ ਨੇ ਇਹ ਕੰਮ ਆਖਿਆ ਏ । ਨ ਆਖ ਸਕਦੈ। ਸਗੋਂ ਵੀਰ ਨੂੰ ਪਤਾ ਵੀ ਲਗ ਜਾਏ ਕਿ ਮੈਂ ਇਹ ਕੰਮ ਕਰਣ ਦੀ ਕੋਸ਼ਸ਼ ਕੀਤੀ ਏ ਤੇ ਗੁੱਸੇ ਹੋਵੇ ਤੇ ਮਹਾਤਮਾ ਜੀ ਤੇ ਖੌਰੇ ਵੀਹ ਇਕੀ ਦਿਨ ਰੋਟੀ ਈ ਨ ਖਾਣ।

ਹੈਲਣ--ਚਲ ਕੋਈ ਗਲ ਨਹੀਂ। ਉਂਵ ਮੈਂ ਤੇ ਇਹ ਗਲ ਤੇਨੂੰ ਹਾਸੇ ਵਿਚ ਵੀ ਨ ਕਦੀ ਆਂਹਦੀ।

ਸੀਤਾ--ਕੀਤੀ ਤੇ ਖੈਰ ਮੈਂ ਗਲਤੀ ਈ ਸੀ, ਪਰ ਮੈਨੂੰ ਇਹਦਾ ਹੋਣਾ ਉਲਟਾ ਫ਼ੈਦਾ ਈ ਏ। ਜੈਹੜੇ ਵੇਲੇ ਵੀਰ ਨੇ ਸੁਨਿਆ ਤੇਰਾ ਜੁਆਬ ਓਸ ਆਖਣੈਂ "ਬਸ ਲਿਆ ਓਹਨੂੰ ਹੁਣੇਂ ਨਹੀਂ ਮੈਨੂੰ ਲੈ ਚਲ ਓਹਦੇ ਕੋਲ" ਸੁਹਣਪ ਦਾ ਵੀ ਉਹ ਬੜਾ ਪ੍ਰੇਮੀ ਏ ਪਰ ਦੇਸ਼ ਭਗਤੀ ਦਾ ਹੁਣ ਉਹਨੂੰ ਐਨਾ ਖਬਤ ਏ ਕਿ ਗ਼ਦਾਰ ਤੇ ਕਿਤੇ ਰਿਹਾ ਜੈਹੜਾ ਬੰਦਾ ਉਹਦੇ ਜਿਨਾ ਦੇਸ਼ ਭਗਤ ਨ ਹੋਵੇ ਓਹਦੇ ਨਾਲ ਓਹ ਅੱਧਾ ਘੰਟਾ ਵੀ ਗਲਾਂ ਨਹੀਂ ਕਰ

ਸਕਦਾ ਭਾਵੇਂ ਓਹ......ਹੈਲਣ ਜਿਨਾਂ ਈ ਸੋਹਣਾ ਕਿਉਂ ਨ ਹੋਵੇ।

ਹੈਲਣ –ਬੜੀ ਸ਼ਰਾਰਤਨ ਏਂ।

ਸੀਤਾ––ਲਿਆ ਫੇਰ ਛੁਹਾਰਾ।

ਹੈਲਣ––(ਅੰਗੂਠਾ ਵਖਾ ਕੇ) ਠੁਠ।

# ਐਕਟ ਪੰਜਵਾਂ

## ਸੀਨ ਪਹਿਲਾ

(ਪਾਟਲੀ ਪੁਤਰ)

[ਸ਼ਹਿਨ ਸ਼ਾਹ ਚੰਦਰ ਗੁਪਤ ਇਕ ਕਾਗਜ਼ ਹਥ ਵਿਚ ਫੜੀ ਅਪਣੇ ਮਹੱਲ ਦੀਆਂ ਪੌੜੀਆਂ ਤੋਂ ਪਿਆ ਉਤਰਦਾ ਏ ਤੇ ਦਰਬਾਨ ਖਲੋ ਕੇ ਆਦਰ ਪਏ ਦੇਂਦੇ ਨੇ]

ਚੰਦਰ--(ਇਕ ਦਰਬਾਨ ਨੂੰ) ਦਰਬਾਨ ਸਾਹਬ ਜਰਾ ਸੀਤਾ ਨੂੰ ਸਦ ਲਿਆਵਿਆ ਜੇ। ਕਿਹਾ ਜੇ ਸੂ ਮੈਂ ਗੁਲਾਬ ਕਿਆਰੀ ਕੋਲ ਬੈਠਾ ਹੋਇਆਂ।

[ਬਾਗ ਵਲ ਟੁਰ ਜਾਂਦਾ ਏ। ਕਿਆਰੀ ਕੋਲ ਇਕ ਕੁਰਸੀ ਤੇ ਬੈਹ ਜਾਂਦਾ ਏ ਤੇ ਕਾਗਜ਼ ਪੜ੍ਹਣ ਲਗ ਪੈਂਦਾ ਏ ਥੋੜੇ ਜ਼ਹੇ ਚਿਰ ਪਿਛੋਂ ਸੀਤਾ ਆਉਂਦੀ ਏ ਤੇ

ਪਿਛੋਂ ਦੀ ਅਪਣੀਆਂ ਬਾਹਵਾਂ ਚੰਦਰ ਗੁਪਤ ਦੇ ਗਲ ਪਾ ਦੇਂਦੀ ਏ]

ਸੀਤਾ——ਕੀਹ ਹੁਕਮ ਏ ?

ਚੰਦ੍ਰ——ਹੁਕਮ ਸ਼ੁਕਮ ਕੋਈ ਨਹੀਂ। ਮੈਂ ਇਕ ਨਜ਼ਮ ਲਿਖੀ ਏ ਸੁਨਣੀ ਆਂ ?

ਸੀਤਾ——ਨਜ਼ਮ ? ਕਿਹੋ ਜਹੀ।

ਚੰਦ੍ਰ——ਕਿਸੇ ਦੀਆਂ ਸਿਫਤਾਂ......

ਸੀਤਾ——ਸਿਫਤਾਂ ? ਦੇਸ਼ ਦੀਆਂ ਕਿ ਕੁੜੀ ਦੀਆਂ।

ਚੰਦਰ——ਕੁੜੀ ਦੀਆਂ।

ਸੀਤਾ——ਮੈਂ ਨਹੀਂ ਸੁਨਦੀ। ਉਤੋਂ ਲੜਾਈ ਲਗਣ ਵਾਲੀ ਏ ਤੁਹਾਨੂੰ ਨਜ਼ਮਾਂ ਦੀ ਪਹੀਅਜੀ ਏ। ਹੋਰ ਕੋਈ ਨਹੀਂ ਜੇ ਕੰਮ ?

ਚੰਦਰ——ਕੰਮ ਵੇਲੇ ਲਿਖਣਾਂ ਪਿਆਂ ਮੈਂ ਨਜ਼ਮਾਂ ? ਚਵ੍ਹੀ ਘੰਟੇ ਕੰਮ ਈ ਕਰਦਾ ਰਾਂਹ ਤੂੰ ਆਹਨੀਂ ਏਂ ? ਕੰਮ ਵੇਲੇ ਕੰਮ ਤੇ ਖੇਡ ਵੇਲੇ ਖੇਡ, ਸੁਨਣੀ ਆਂ ਨਹੀਂ ?

ਸੀਤਾ——ਸੁਣਾਂ ਗੀ ਬਾਬਾ ! ਅਗ ਜੂ ਲਾਈ ਏ ਹੁਨ ਬੁਝਾਣੀ ਵੀ ਪੈਣੀ ਹੋਈ ਨ।

ਚੰਦਰ——ਲੈ ਸੁਣ।

'ਮੈਂ ਨਹੀਂ ਤੱਕੇ ਕੇਸ਼ ਤਿਰੇ, ਕੱਕੇ ਨੇ ਜਾਂ ਕਿ ਕਾਲੇ ਨੇ'

ਸੀਤਾ——ਤੁਹਾਡਾ ਦਮਾਗ਼ ਤੇ ਨਹੀਂ ਖਰਾਬ ਹੋ ਗਿਆ ? ਅਜੇ ਤੇ ਮੈਂ ਓਦਨ ਤੁਹਾਨੂੰ ਦਸਿਐ ਕਿ ਸੁਨੈਹਰੀ ਵਾਲ ਸੂ (ਕੰਨ ਦੇ ਕੋਲ ਮੂੰਹ ਕਰਕੇ ਬੜੀ ਉਚੀ) ਸੁ...ਨੈ...ਹ...ਰੀ ਬੋਲਿਓ।

ਚੰਦਰ——ਸ਼ਰਾਰਤਾਂ ਨਾਂ ਖਾ ਕਰ ਸੁਣੀਂ ਜਾ। ਮੈਂ ਕੁਈ ਖਾਸ ਕਿਸੇ ਦੀ

ਬਾਬਤ ਨਹੀਂ ਲਿਖ ਰਿਹਾ ਆਮ ਨਜ਼ਮ ਏ ਆਮ।

ਮੈਂ ਨਹੀਂ ਤੱਕੇ ਕੇਸ ਤਿਰੇ, ਚੱਕੇ ਨੇ ਜਾਂ ਕੇ ਕਾਲੇ ਨੇ
ਖਰਵੇ ਨੇ ਜਾਂ ਕੇ ਕੂਲੇ ਨੇ, ਸਿੱਧੇ ਨੇ ਘੁੰਗਰ ਵਾਲੇ ਨੇ

ਸੀਤਾ---ਘੁੰਗਰਾਂ ਵਾਲੇ। ਐਸੇ ਤ੍ਰਾਂ (ਚੰਦਰ ਦੇ ਵਾਲ ਪੁਟਦੀ ਏ) ਐਵੇਂ ਤੇ ਨਹੀਂ ਮੈਂ ਜ਼ਬਾਨ ਦੇ ਆਈ।

ਚੰਦਰ---ਤੂੰ ਮਾਰ ਖਾਣੀ ਏ। ਸੁਨਦੀ ਨਹੀਂ। ਰੌਲਾ ਪਾਈ ਜਾਣੀਂ ਏਂ।

ਚੰਦੂ--ਮੈਂ ਨਹੀਂ ਕਦੀ ਸੋਚਿਆ ਤੇਰੀ ਜ਼ੁਲਫ਼ ਕਿਹੋ ਜਹੀ ਲਗਦੀ ਏ।

ਸੀਤਾ--ਹੁਨ ਸੋਚ ਲੌ ਬਾਬਾ! ਅਰਮਾਨ ਨ ਰੈਹ ਜਾ ਜੇ। ਹੋਰ ਤੁਹਾਨੂੰ ਕੰਮ ਵੀ ਕੀਹ ਏ? ਇਹ ਵੀ ਸੋਚਿਆ ਜੇ ਕਿ ਜ਼ੁਲਫ਼ ਹੈ ਵੀ ਸੂ ਕਿ ਨਹੀਂ।

ਚੰਦੂ--ਸੁਣ ਵੀ ਨਾਂ।

'ਮੈਂ ਨਹੀਂ ਕਦੀ ਸੋਚਿਆ ਤੇਰੀ ਜ਼ੁਲਫ਼ ਕਿਹੋ ਜਹੀ ਲਗਦੀ ਏ'
ਮੱਥੇ ਉਤੇ ਜੋਤ ਜਹੀ ਇਕ ਜਗਦੀ ਜਾਂ ਨਹੀਂ ਜਗਦੀ ਏ

ਸੀਤਾ--ਜੋਤ ਨਹੀਂ ਜਗਦੀ, ਨਾਲ ਟੱਲ ਵੀ ਖੜਕਦੇ ਨੇਂ ਮੱਥਾ ਕ੍ਹਾਦਾ ਹੋਇਆ ਸਾਰ ਨਾਥ ਦਾ ਮੰਦਰ ਹੋ ਗਿਆ।

ਚੰਦੂ--"ਕੁਦਰਤ ਨੇ ਭਰਵੱਟੇ ਤੇਰੇ, ਮੋੜੇ ਜਾਂ ਨਹੀਂ ਮੋੜੇ ਨੇ?"
' ਪਿਪਣੀਆਂ ਦੇ ਵਾਲ ਲੰਮੇ ਨੇ, ਨਿਕੇ, ਸੰਘਣੇ ਥੋੜੇ ਨੇਂ?"

ਸੀਤਾ--ਉਹਨੂੰ ਤੇ, ਮੈਨੂੰ ਸੱਚੀ ਦਸਣਾ ਯਾਦ ਈ ਨਹੀਂ ਰਿਹਾ--ਵਾਲ ਝੜ ਦੀ ਬੀਮਾਰੀ ਹੋਈ ਅਈ ਏ ਤੇ ਓਹਦੇ ਭਰਵੱਟੇ ਪਿਪਣੀਆਂ ਹੈ ਈ ਨਹੀਂ। ਚੁੱਚੀ ਜੇ ਚੁੱਚੀ। ਆਈ ਸਮਝ?

ਚੰਦੂ-- 'ਮੈਂ ਨਹੀਂ ਤੱਕੀ ਨਰਗਸ ਵਰਗੀ ਕਿਨੀ ਅਖ ਰਸੀਲੀ ਏ'

ਸੀਤਾ--ਇਹ ਸ਼ੇਅਰ ਬਿਲਕੁਲ ਠੀਕ ਜੇ। ਰਸ ਚੋ ਚੋ ਕੇ ਉਹਦੀਆਂ ਅਖਾਂ ਨਰਗਸ ਦੇ ਫੁਲ ਵਾਂਙ ਚਿੱਟੀਆਂ ਹੋ ਗਈਆਂ ਨੇ। ਵਿਚ

ਡੇਲੇ ਰਹੇ ਈ ਨਹੀਂ ਸੂ ।

ਚੰਦੂ---ਨਹੀਂ ਸੁਨਣੀ ਜਾਪਦੀ ਤੂੰ ਨਜ਼ਮ ।

(ਕਾਗ਼ਜ਼ ਵਲ੍ਹੇਟਦਾ ਏ)

ਸੀਤਾ----ਨਹੀਂ ਨਹੀਂ ਸੁਣਾਂਗੀ ਮੈਂ । ਮੈਂ ਨ ਸੁਣੀ ਤੇ ਹੋਰ ਵਕਤ ਕੀਹਦੇ ਕੋਲ ਏ ਇਹੋ ਜਹੀਆਂ ਫ਼ਜ਼ੂਲ ਗਲਾਂ ਲਈ ? ਸੁਨਾਓ ਵੀ ਨ । ਖੋਲ੍ਹੋ ਕਾਗ਼ਜ਼ ।

ਚੰਦੂ----ਮੈਂ ਨਹੀਂ ਤੱਕੀ ਨਰਗਸ ਵਰਗੀ ਕਿਡੀ ਅਖ ਰਮੀਲੀ ਏ'
ਨਾਂਹ ਵੇਖੀ ਏ ਰੰਗਤ ਮੂੰਹ ਦੀ ਲਾਲੀ ਤੇ ਜਾਂ ਪੀਲੀ ਏ'

ਸੀਤਾ--ਇਹ ਤੇ ਮੇਰੇ ਤੇ ਗਦਾਰੀ ਦਾ ਅਲਜ਼ਾਮ ਹੋਇਆ ਨਾਂ ?

ਚੰਦਰ--ਕਿਵੇਂ ?

ਸੀਤਾ--ਮੈਂ ਅਪਣੇ ਬਾਦਸ਼ਾਹ ਲਈ ਯਰਕਾਨ ਦੀ ਮਾਰੀ ਹੋਈ ਮਲਕਾਂ ਤੇ ਨਹੀਂ ਨ ਲਭ ਲਿਆਈ ਪੀਲੀ ਰੰਗਤ ਓਹਦੀ ਕਦੇ ਨਹੀਂ ਹੋ ਸਕਦੀ ਕਾਲੀ ਧੂਤ ਭਾਵੇਂ ਹੋ ਜਾਏ ।

ਚ--'ਮੈਂ ਨਹੀਂ ਪਰਖੇ ਬੁਲ੍ਹ ਗੁਲਾਬੀ-ਪਤਲੇ ਨੇ ਜਾਂ ਮੋਟੇ ਨੇ'
'ਦੰਦ ਹੀਰਿਆਂ ਵਾਂਙ ਸਜੇ ਨੇ ਜਾਂ ਕੁਝ ਵੱਡੇ ਛੋਟੇ ਨੇ'

ਸੀਤਾ--ਤੁਸੀ ਸਾਨੂੰ ਹੁਕਮ ਕਰੋ ਖਾਂ ਅਸੀ ਦਸਨੇ ਆਂ ਜੇਹੜੇ ਖੁਦ ਵੇਖ ਕੇ ਆਏ ਆਂ । ਉਤਲਾ ਬੁਲ੍ਹ ਤੇ ਐਨਾਂ ਪਤਲਾ ਏ ਕਿ ਦਿਸਦਾ ਈ ਨਹੀਂ । ਗੁਸੈਲ ਵੀ ਬੜੀ ਏ ਖੌਰੇ ਟੁਕ ਟੁਕ ਕੇ ਖਾ ਛੜਿਆ ਸੂ ਤੇ ਥਲੜਲਾ ਐਨਾ ਮੋਟਾ ਏ ਜਿਨੀ ਉਹਦੇ ਪ੍ਰੇਮੀ ਦੀ ਮਤ, ਢਿਲਕ ਕੇ ਠੋਡੀ ਕੋਲ ਪਿਆ ਅਪੜਦੈ । ਦੰਦ ਦੋ ਵੜਾਛਾਂ ਕੋਲ ਚੀਚੀ ਚੀਚੀ ਜਿਨੇ ਬਾਹਰ ਨਿਕਲੇ ਹੋਏ ਨੇ । ਢੁੱਕਨ ਜਾਓ ਗੇ ਤੇ ਮੈਨੂੰ ਨਾਲ ਲੈ ਜਾਇਆ ਜੇ, ਕੱਲੇ ਗਿਓ ਤੇ ਚੱਬ ਵੀ ਛੜਜੇ ਗੀ ਜੇ ।

ਚੰਦ੍ਰ--ਅਰਜਨ ਅਪਣੇ ਅਗ਼ਣ ਬਾਨ ਤੇਨੂੰ ਦੇ ਮੋਇਆ ਹੋਣੈਂ? ਲੈ ਸੁਣ ਹੁਨ, ਤੂੰ ਤੇ ਮੇਰੇ ਸਿਰ ਪੀੜ ਲਾ ਦਿਤੀ ਏ।

ਸੀਤਾ--ਸਿਰ ਪੀੜ ਲਾਈ ਏ ਤੁਹਾਡੇ ਭੈੜਿਆਂ ਕੰਮਾਂ। ਬੈਠੇ ਬਠਾਏ ਜੇਹੜਾ ਐਵੇਂ ਰੋਗ ਚੰਬੋੜ ਲਏ ਉਹਦਾ ਕੀਹ ਅਲਾਜ? ਨਜ਼ਮ ਲਿਖਣ ਬਿਨਾਂ ਤੁਹਾਨੂੰ ਰੋਟੀ ਨਹੀਂ ਹਜ਼ਮ ਹੋਂਦੀ ਹੋਣੀ?

ਚੰਦ੍ਰ--ਤੇਰਾ ਵੀ ਕੰਮ ਨੇੜੇ ਈ ਏ। ਲਗ ਜਾਏਗਾ ਪਤਾ, ਲੈ ਹੁਨ ਸੁਣ
'ਗਰਦਨ ਤੇਰੀ ਵਾਂਙ ਸੁਰਾਹੀ ਏ, ਜਾਂ ਮੋਰਾਂ ਵਾਂਙੂ ਏ
ਸੂਰਤ ਤੇਰੀ ਬੇ ਹਦ ਸੋਹਣੀ, ਏਂ ਜਾਂ ਹੋਰਾਂ ਵਾਂਙੂ ਏ?'

ਸੀਤਾ--ਮੈਂ ਦਸਾਂ ਜੇ? ਅਪਣੇ ਰਬਬਾਨ ਦੇ ਗਲ ਨੂੰ ਤ੍ਰੈ ਨਾਲ ਜ਼ਰਬ ਦਿਓ ਚਾ। ਜੁਆਬ 'ਤੁਹਾਡੀ ਪ੍ਰੀਤਮਾ ਦੀ ਗਰਦਨ' ਨਿਕਲ ਆਵੇਗੀ ਤੇ ਸੂਰਤ ਜੈਹੜੀ ਐਸ ਵੇਲੇ ਤੁਹਾਡੀ ਬਣੀ ਹੋਈ ਏ, ਇਨ ਬਿਨ ਏਹੋ ਜਹੀ ਉਹਦੀ ਏ। ਰੋਣ ਲਗੇ ਓ?

ਚੰਦਰ--ਸੀਤਾ ਮੈਂ ਤੇਨੂੰ ਸਾਫ਼ ੨ ਦਸ ਦੇਨਾਂ ਕਿ ਜੇ ਤੂੰ ਚੁਪ ਕਰਕੇ ਨ ਹੁਨ ਸੁਣੀ ਤੇ ਮੈਂ ਬੰਦ ਕਰ ਦੇਣਾ ਏਂ ਬੋਲਣਾ, ਤੇਰਾ ਦਿਲ ਈ ਜੇ ਨਹੀਂ ਸੁਨਣ ਤੇ, ਤੇ ਐਵੇਂ ਕੀਹ ਲੋੜ ਏ ਮੇਨੂੰ, ਅਕਾਵਾਂ ਤੇਨੂੰ!

ਸੀਤਾ--ਹਲਾ ਜੀ? ਸਚ ਮੁਚ ਜੀ? ਹੁਨ ਤੇ ਬੜੀ ਛੇਤੀ ਲਗ ਪਿਐ ਗੁਸਾ ਚੜ੍ਹਨ। ਵਿਆਹ ਕਰਾ ਕੇ ਤੇ ਕਿਸੇ ਨੂੰ ਵੀ ਨਹੀਂ ਰੈਂਹਦੀ ਪਰਵਾਹ ਭੈਣਾਂ ਸ਼ੈਣਾਂ ਦੀ ਪਰ ਏਥੇ ਪੈਹਲਾਂ ਈ ਇਹ ਹਾਲਤ ਹੋ ਗਈ ਏ। ਚੰਗਾ ਜੀ ਨਹੀਂ ਬੋਲਦੇ—ਜਬਾਨ ਬੰਦੀ ਤੇ ਪਿਛਲੇ ਰਾਜੇ ਦੇ ਵੇਲੇ ਵੀ ਨਹੀਂ ਸੀ ਇਹ......

ਚੰਦਰ--ਬਾਬਾ ਮੈਂ ਕੰਨਾਂ ਨੂੰ ਹਥ ਲਾਣਾਂ-ਮੈਂ ਨਹੀਂ ਮੋੜਦਾ ਹੁਨ ਤੇਨੂੰ ਪਾਈ ਜਾ ਰੌਲਾ ਜਿਨਾਂ ਪੈਂਦਾ ਈ......

'ਪਤਲੇ ਲਕ, ਕੰਵਲ ਜਹੇ ਹਥਾਂ, ਨਾਂਹ ਜੋਬਣ ਮਨਮੋਹਣੇ ਤੇ'

'ਮੈਂ ਨਹੀਂ ਮੋਹਿਤ, ਪ੍ਰੀਤਮ ਮੇਰੇ, ਨਾਂਹ ਪੈਹਰਾਵੇ ਸੋਹਣੇ ਤੇ'

ਸੀਤਾ––ਆਟਾ ਨਹੀਂ ਮੰਗਦੇ, ਚੌਲ ਨਹੀਂ ਮੰਗਦੇ, ਲਕੜੀ ਨਹੀਂ ਮੰਗਦੇ ਕੋਲਾ ਨਹੀਂ ਮੰਗਦੇ ਇਹ ਨਹੀਂ ਮੰਗਦੇ ਓਹ ਨਹੀਂ ਮੰਗਦੇ ਮੰਗਦੇ ਅਪਣਾ ਸਿਰ ਓ? ਮੋਹਤ ਕਾਹਦੇ ਤੇ ਓ ਜੀ ਤੁਸੀ ਫੇਰ?

ਚੰਦੂ––ਅਸੀਂ? ਸੁਣ

'ਮੈਂ ਤੇ ਤੇਰੇ 'ਕੋਮਲ ਹਿਰਦੇ', 'ਹਰਦਮ ਹਲਦੇ ਰੈਂਹਦੇ ਬੁਲ੍'

'ਮਿਠੀ ਬੋਲੀ', 'ਹਸਣ ਖੇਡਣ' ਤੇ ਵਾਂ ਪਿਆ ਪ੍ਰੀਤਮ ਭੁਲ੍'

ਮੈਂ ਵੇ ਤੇਰੀ ਸੀਰਤ ਡਿੱਠੀ ਮੈਂ ਨਹੀਂ ਡਿਠਾ ਸੋਹਲ ਸਰੀਰ

ਮੇਰੀ ਪ੍ਰੀਤ ਏ ਜਗ ਤੋਂ ਨਿਆਰੀ, ਮੈਨੂੰ ਵਿਧੇ ਅਰਸ਼ੀ ਤੀਰ

ਸੀਤਾ––ਠੀਕ ਏ ਠੀਕ ਏ ਮੈਂ ਵੀ ਆਖਿਆ ਸੂਰਤ ਤੇ ਉਹਦੀ ਐਂਵ ਏਂ ਜਿਵੇਂ ਚੁੜੇਲ ਦਾ ਮੂੰਹ ਕਾਲਾ ਕੀਤਾ ਹੋਇਆ ਹੋਵੇ-ਵੀਰ ਮੇਰਾ ਕਾਹਦੇ ਤੇ ਭੁਲ ਪਿਐ?

ਚੰਦੂ––ਚੁੜੇਲ ਦਾ ਮੂੰਹ ਕਾਲਾ! ਅਗੇ ਕੀਹ ਰੰਗ ਹੋਂਦਾ ਏ ਜੀ ਚੁੜੇਲਾਂ ਦਾ?

ਸੀਤਾ––ਸ਼ੀਸ਼ੇ ਚੋਂ ਵੇਖ ਲੌ। ਸਾਨੂੰ ਕੀ ਪਤਾ?

ਚੰਦੂ––ਜੇ ਮੈਂ ਅਪਣੇ ਪ੍ਰੀਤਮ ਨੂੰ ਦਸ ਦਿਤਾ ਕਿ ਸੀਤਾ ਤੇਨੂੰ ਗਾਲਾਂ ਕਢਦੀ ਸੀ ਤੇ ਜੇ ਫੇਰ ਓਸ ਤੇਨੂੰ ਕੁਟਿਆ ਤੇ ਮੈਂ ਨਹੀਂਓਂ ਜ਼ੁਮੇਵਾਰ।

ਸੀਤਾ––ਤੇ ਜੇ ਮੈਂ ਏਸ ਗਲ ਤੋਂ ਗੁਸੇ ਹੋ ਕੇ ਹੁਣੇਂ ਈਂ ਤੁਹਾਨੂੰ ਕੁਟਿਆ ਤੇ ਮੈਂ ਵੀ ਨਹੀਂ ਜੇ ਜ਼ੁਮੇਵਾਰ। ਮੁਕੀ ਜੇ ਕਿ ਨਹੀਂ ਅਜੇ ਨਜ਼ਮ?

ਚੰਦੂ––ਅਖੀਰਲਾ ਸ਼ੇਅਰ ਏ

'ਜੈਹੜੀ ਪ੍ਰੀਤ ਹੁਸਨ ਦੀ ਬੱਧੀ, ਰੈਹਸੀ ਮਸਾਂ ਦਿਹਾੜੇ ਚਾਰ
'ਸੀਤਾ ਭੈਣ ! ਕਦੀ ਨਹੀਂ ਟੁਟਣਾ, ਮੇਰੀ ਤੇਰੀ ਰੂਹ ਦਾ ਪਿਆਰ।

ਸੀਤਾ——ਓਹੋ ! ਕੀੜੀ ਦੇ ਘਰ ਨਰੈਣ ? ਸੀਤਾ ਦੇ ਪਿਆਰ ਵਿਚ ਨਜ਼ਮਾਂ ? ਇਹ ਨਵੀਆਂ ਚਲਾਕੀਆਂ ਨਿਕਲੀਆਂ ਨੇ ਹੁਨ ? ਗੱਲ ਕਿਸੇ ਦੀ ਤੇ ਮੱਥੇ ਕਿਸੇ ਦੇ।

ਚੰਦ੍ਰ——ਕਿਸੇ ਦੀ ਗਲ ਧੰਗਾਣੇ ਹੋਨੀ ਏਂ। ਕੀਹ ਮੈਂ ਸੀਤਾ ਨੂੰ ਪਿਆਰ ਨਹੀਂ ਕਰਦਾ ? ਹਦੋਂ ਵਧ ਪਿਆਰ ? ਕੀਹ ਇਹ ਪਿਆਰ ਰੂਹ ਦਾ ਨਹੀਂ ? ਕੀਹ ਹੁਸਨ ਦਾ ਬਧੈ ? ਕੀਹ ਤੂੰ ਮੇਨੂੰ ਕੰਵਰ ਜਾਂ ਮਹਾਰਾਜ ਹੋਣ ਕਰ ਕੇ ਪਿਆਰ ਕਰਦੀ ਸੈਂ ਜਾਂ ਏਂ ?

ਸੀਤਾ——ਹਛਾ ! ਮੈਂ ਤੁਹਾਨੂੰ ਸਿਝਾਂਗੀ । ਤੁਸੀਂ ਚਲਾਕੀ ਨਾਲ ਮੇਰੇ ਮੂੰਹੋਂ ਮੇਨੂੰ ਗਾਲਾਂ ਕਢਾਈਆਂ ਨੇ । ਬਦਲਾ ਮੈਂ ਕਦੀ ਨਹੀਂ ਛਡਿਆ। ਉਂਵ ਮੈਂ ਇਹ ਮੰਨਣੀਂ ਆਂ ਕਿ ਹੋਈ ਮੇਰੇ ਨਾਲ ਸਖ਼ਤ ਬੁਰੀ ਏ।

[ਪਿੱਛੋਂ ਦੀ ਘੁਟ ਕੇ ਚੰਦ੍ਰ ਗੁਪਤ ਨੂੰ ਗਲਵਕੜੀ ਪਾਂਦੀ ਏ ਤੇ ਉਹਦਾ ਮੱਥਾ ਚੁੰਮ ਲੈਂਦੀ ਏ]

ਮੇਰਾ ਚੰਨ ਵਰਗਾ ਵੀਰ ।

ਚੰਦਰ——ਮਸਿਆ ਦੇ।

ਸੀਤਾ——ਪੁਨਿਆਂ ਦੇ।

## ਸੀਨ ਦੂਜਾ

[ਪਾਟਲੀ ਪੁਤਰ ਦਾ ਸ਼ਾਹੀ ਮਹੱਲ। ਇਕ ਵਡੇ ਕਮਰੇ ਵਿਚ ਮਹਾਤਮਾ ਜੀ, ਪੰਡਤ ਜੀ, ਮਹਾਰਾਜਾ ਚੰਦਰ ਗੁਪਤ ਸੀਤਾ ਤੇ ਮਹਿਕਮਿਆਂ ਦੇ ਅਫ਼ਸਰ]

ਮਹਾਤਮਾ ਜੀ ! ਹੁਨ ਦਸੋ ਅਹਿੰਸਾ ਨਾਲ ਕਿਵੇਂ ਕੰਮ ਬਣੇਗਾ. ਦੇਸ਼ ਤੇ ਤੁਸਾਂ ਬਿਨਾਂ ਹਥਿਆਰ ਚੁਕਿਆਂ ਅਜ਼ਾਦ ਕਰਾ ਲਿਐ, ਪਰ ਹੁਨ ਬਾਹਰੋਂ ਜੇਹੜਾ ਹਮਲਾ ਹੋਨ ਲੱਗੈ ਇਹਦਾ ਕੀਹ ਅਲਾਜ ਕਰੋਗੇ ? (ਮਹਾਤਮਾ ਜੀ ਸੋਚਦੇ ਨੇ)

ਪੰਡਤ ਜੀ——ਮੈਂ ਪਹਿਲਾਂ ਈ ਨਹੀਂ ਸਾਂ ਕੈਂਹਦਾ ਕਿ ਮਹਾਤਮਾ ਜੀ ਦੀ ਫ਼ਲਾਸਫ਼ੀ ਤੱਦੇ ਚੱਲ ਸਕਦੀ ਏ ਜੇ ਸਾਰੀ ਦੁਨੀਆ ਮਹਾਤਮਾ ਜੀ ਵਾਂਙ ਦਿਓਤਾ ਬਣ ਜਾਏ। ਹੁਨ ਇਹ ਸਲੂਕਸ ਨਹੱਕਾ ਸਾਡੇ ਤੇ ਪਿਆ ਹਮਲਾ ਕਰਦਾ ਏ ਨਾ ਅਸਾਂ ਇਹਦਾ ਕੁਝ ਵਗਾੜਿਐ ਨਾਂਹ ਇਹਨੂੰ ਛੇੜਿਐ ਏਹੋ ਜਹੇ ਭੂਤਨੇ ਜੈਹੜੇ ਲੱਤਾਂ ਨਾਲ ਈ ਸਿਝੇ ਜਾ ਸਕਦੇ ਨੇ ਗਲਾਂ ਨਾਲ ਕਦ ਨਿਕਲੇ। ਸੋ ਮਹਾਤਮਾ ਜੀ। ਮੈਂ ਬੜੇ ਅਦਬ ਨਾਲ

ਬੇਨਤੀ ਕਰਨਾਂ ਕਿ ਸਾਨੂੰ ਹੁਕਮ ਦਿਓ ਹਮਲਾ ਕਰਨ ਵਾਲਿਆਂ ਦੇ ਜਰਾ ਐਸੇ ਦੰਦ ਭੰਨੀਏਂ ਕਿ ਫੇਰ ਕੋਈ ਭਾਰਤ ਵਲ ਉਂਗਲੀ ਕਰਨ ਦਾ ਹੌਂਸਲਾ ਨ ਕਰੇ।

ਚੰਦਰ--ਠੀਕ ਏ ਮਹਾਤਮਾ ਜੀ। ਸਚ ਮੰਨੋਂ ਅਸੀ ਆਪ ਕਿਸੇ ਦਾ ਲਹੂ ਵਗਾਣਾ ਨਹੀਂ ਚਾਂਹਦੇ ਪਰ ਦੱਸੋ ਕੀਤਾ ਕੀਹ ਜਾਏ। ਭੇਡਾਂ ਤੇ ਭਲੀਆਂ ਮਾਨਸਾਂ ਬਣ ਜਾਨਗੀਆਂ ਪਰ ਕੰਮ ਤੇ ਤਾਂ ਬਨਦਾ ਏ ਨਾਂ ਕਿ ਜੇ ਬਘਿਆੜ ਵੀ ਬਨਣ ਤੇ।

ਮਹਾਤਮਾ ਜੀ--ਭਈ ਗਲ ਇਹ ਵੇ ਕਿ ਮੈਂ ਅਪਣੇ ਅਲਾਜ ਦੇ ਤ੍ਰੀਕੇ ਨੂੰ ਬੜਾ ਵਧੀਆ ਸਮਝਣਾਂ-ਤੁਸੀ ਕੱਯਾਂ ਹਾਲਤਾਂ ਵਿਚ ਇਹਦੀ ਤਾਕਤ ਵੇਖ ਵੀ ਲਈ ਏ ਪਰ ਹੁਨ ਜੇਹੜੀ ਬਮਾਰੀ ਸਾਡੇ ਸਾਹਮਣੇ ਵੇ ਨਵੀਂ ਏਂ ਤੇ ਇਹਦੇ ਤੇ, ਪਤਾ ਨਹੀਂ, ਸਾਡੀ ਦੁਆਈ ਕਾਟ ਕਰੇ ਜਾਂ ਨ ਕਰੇ-ਮੈਂ ਹੂੜ ਮੱਤ ਕਦੇ ਨਹੀਂ ਕੀਤੀ ਤੇ ਜਿਦ ਨਾਲ ਈ ਸਿਰਫ਼ ਮੈਂ ਅੜਿਆ ਨਹੀਂ ਰੈਹਣਾ ਚਾਂਹਦਾ। ਜੋ ਕੁਝ ਮੇਨੂੰ ਠੀਕ ਕੰਮ ਜਾਪੇ, ਮੈਂ ਆਪਣੇ ਦੇਸ਼ ਵਾਸ਼ੀਆਂ ਨੂੰ ਦਸ ਦੇਨਾਂ, ਜੀਊਂਦੇ ਆਦਮੀ ਦੇ ਖਿਆਲ ਸਦਾ ਬਦਲਦੇ ਈ ਰੈਂਹਦੇ ਨੇ ਮੈਂ ਹੁਨ ਮਸੂਸ ਕਰ ਰਿਹਾਂ ਕਿ ਤੁਸੀ ਠੀਕ ਕਹਿੰਦੇ ਓ, ਜੋ ਤੁਹਾਡੇ ਦਿਲ ਵਿਚ ਆਵੇ ਕਰੋ, ਦੇਸ਼ ਨੂੰ ਮਸਾਂ ੨ ਅਜ਼ਾਦ ਕਰਾਇਆ ਏ ਇਹਨੂੰ ਫੇਰ ਖ਼ਤਰੇ ਵਿਚ ਨਹੀਂ ਪਾਇਆ ਜਾ ਸਕਦਾ-ਗਰੀਬ ਸਪਾਹਯਾਂ ਦਾ ਨ ਹੱਕਾ ਲਹੂ ਡੁਲ੍ਹੇ ਗਾ ਇਹ ਪਾਪ ਜਰੂਰ ਏ। ਮੇਨੂੰ ਸਦਮਾ ਵੀ ਬੜਾ ਹੋਵੇਗਾ ਪਰ ਗੁਲਾਮ ਹੋ ਜਾਨ ਨਾਲੋਂ ਵਡਾ ਪਾਪ ਕੇਹੜਾ ਏ ਤੇ ਸਦਮਾ ਜੇਹੜਾ ਅਜ਼ਾਦੀ ਖੁਸ ਜਾਨ ਨਾਲ ਹੋ ਸਕਦੈ ਓਹ ਸਪਾਹਯਾਂ ਦੇ ਮਰਣ ਦੇ ਨਾਲੋਂ ਲਖਾਂ ਗਣਾਂ ਵੱਧ ਹੋਵੇਗਾ ਸੋ ਬਸ ਫੈਸਲਾ ਈ ਏ।

ਚੰਦ੍ਰ––ਸੀਤਾ ! ਬੋਲ ਹੁਨ ! ਯਾਦ ਈ ਨਾਂ ਸ਼ਰਤ ?

ਸੀਤਾ––ਮੈਨੂੰ ਨਹੀਂ ਪਤਾ ਮੇਰੇ ਨਾਲ ਨ ਤੁਸੀ ਬੋਲੋ–ਤੁਹਾਨੂੰ ਕੋਈ ਬੁਲਾਂਦਾ ਵੀ ਏ ਪਿਆ ?

ਚੰਦ੍ਰ––ਹੋਇਆ ਕੀਹ ਆ ? ਮੈਂ ਕੋਈ ਤੇਰੀ ਸ਼ਰਤ ਦੀ ਗੱਲ ਤੇ ਨਹੀਂ ਨ ਦਸੀ–ਲੜੇ ਤੇ ਤਾਂ ਜੇ ਮੈਂ ਗਲ ਦਸਾਂ ।

ਸੀਤਾ––ਤੁਸੀ ਮੇਹਰਬਾਨੀ ਕਰੋ–ਦੱਸਨ ਵਿਚ ਅਜੇ ਕਸਰ ਹੋਨੀ ਏਂ ?

ਚੰਦ੍ਰ––ਨਹੀਂ ਹੋਰ ਕਸਰ ?

ਸੀਤਾ––ਸੁਆਹ ਕਸਰ ਏ ।

ਚੰਦ੍ਰ––ਚੰਗਾ ਪੰਡਤ ਜੀ ਤੁਹਾਨੂੰ ਈ ਮੁਨਸਫ਼ ਬਨਾਣੇ ਆਂ, ਦੱਸੋ ਤੁਹਾਨੂੰ ਲਗੀ ਏ ਸਮਝ ਕਿ ਸੀਤਾ ਦੀ ਤੇ ਮੇਰੀ ਸ਼ਰਤ ਇਹ ਸੀ ਕਿ ਜੇ ਮਹਾਤਮਾ ਜੀ...........

ਸੀਤਾ––ਕਰ ਕੇ ਵੇਖੋ ਗੱਲ ਤੇ ਜੇ ਮੈਂ ਬੋਲ ਗਈ ਤੁਹਾਡੇ ਨਾਲ ਕਦੀ ਵੀ ਤੇ......

ਚੰਦ੍ਰ ਗੁਪਤ––"ਬਸ਼ੱਕ ਕਰ ਛੜਿਆ ਜੇ ਮੇਰਾ ਵਿਆਹ" ਅਸੀ ਕਰ ਛੜਨੇਂ ਆਂ ਫਿਕਰਾ ਪੂਰਾ ਭੈਣ ਸਾਡੀ ਨੂੰ ਤਕਲੀਫ਼ ਨ ਹੋਵੇ ।

ਸੀਤਾ––ਚੰਗਾ ਫੇਰ ਬੂਹੀ ਜੇ ।

ਚੰਦ੍ਰ––ਬੂਹੀ ਤੇ ਬੂਹੀ ਈ ਸਹੀ, ਲੌ ਜੀ ਪੰਡਤ ਜੀ ਵੇਖ ਲੌ ਮੇਰਾ ਕੋਈ ਨਹੀਂ ਜੇ ਕਸੂਰ, ਹੁਨ ਲੜਾਈ ਤੇ ਹੋ ਈ ਪਈ ਏ ਹੁਨ ਡਰ ਕਾਹਦੈ, ਹੁਨ ਅਸੀ ਗਲ ਦਸ ਈ ਦੇਨੇਂ ਆਂ; ਸ਼ਰਤ ਭੈਣ ਜੀ ਨਾਲ ਮੈਂ ਇਹ ਬੱਧੀ ਸੀ (ਸੀਤਾ ਮੂੰਹ ਦੂਜੇ ਪਾਸੇ ਕਰ ਲੈਂਦੀ ਤੇ ਤਿਊੜੀਆਂ ਚਾੜ੍ਹ ਲੈਂਦੀ ਏ) ਕਿ ਇਹ ਕੈਂਹਦੇ ਸਨ ਮਹਾਤਮਾ ਜੀ ਕਦੀ ਨਹੀਂ ਅਹਿੰਸਾ ਛਡਨੀ ਭਾਵੇਂ ਦੇਸ਼ ਦਾ ਕੀਹ ਹਾਲ ਹੋਵੇ ਮੈਂ ਕੈਂਹਦਾ ਸਾਂ 'ਤੂੰ ਨਹੀਂ ਜਾਨਦੀ ਓਹਨਾਂ

ਨੂੰ ਚੰਗੀ ਤਰ੍ਹਾਂ, ਦੇਸ਼ ਨੂੰ ਖ਼ਤਰਾ ਹੋਇਆ ਤਾਂ ਸਭ ਭੁੱਲ ਜਾਣੀਆਂ ਨੇ ਓਹਨਾਂ ਨੂੰ ਹੋਰ ਗਲਾਂ, ਓਹ ਦੇਸ਼ ਭਗਤ ਪਹਿਲਾਂ ਨੇ ਤੇ ਮਹਾਤਮਾ ਪਿਛੋਂ ਇਹ ਕਹਿੰਦੇ ਸਨ ਕਦੀ ਹੋਣਾ ਨਹੀਂ ਇਹ। ਮੈਂ ਕਿਹਾ "ਫੇਰ ਵਿਆਹ ਕਰਾਣਾ ਮੰਨ ਜਾਏਂਗੀ 'ਤੂੰ ਵੀ ਜੇ ਮਹਾਤਮਾ ਜੀ ਲੜਨਾਂ ਮੰਨ ਗਏ ਤੇ"—ਇਹਨਾਂ ਕਿਹਾ "ਆਹੋ" ਸੋ ਜੀ ਹੁਨ ਗਏ ਜੇ ਇਹ ਹਾਰ ਤੇ ਮੇਰੇ ਨਾਲ ਹੋ ਗਈ ਏ ਉੱਵ ਇਹਨਾਂ ਦੀ ਬੂ, ਹੁਨ ਤੁਸਾਂ ਦੂਹਾਂ ਈ ਲਭਣੈਂ ਇਹਦੇ ਲਈ ਵਰ- ਮੈਂ ਨਹੀਂ ਜੇ ਲੈਣਾ ਕੋਈ ਵੀ ਹਿੱਸਾ ਇਹਦੇ ਵਿਆਹ ਵਿਚ—ਮੈਂ ਤੁਹਾਡੇ ਤੇ ਬੜਾ ਖ਼ੁਸ਼ ਹੋਵਾਂਗਾ ਜੇ ਤੁਸੀ ਕੁਈ ਐਸਾ ਬੰਦਾ ਲੱਭੋ ਜੈਹੜਾ ਦੋ ਚਟਾਕੇ ਲਾਇਆ ਕਰੇ ਐਸ ਗਲ ਤੇ ਦੋ ਐਸ ਗਲ ਤੇ ਸਵੇਰੇ ਉਠ ਕੇ ਬੀਬਾ ਸਾਹਿਬਾ ਦੀ—ਤੇ ਫੇਰ ਪੁੱਛੇ "ਸੁਨਾਓ ਜੀ ਕੀਹ ਹਾਲ ਏ ਗੁੱਸੇ ਤੇ ਨਹੀਂ ਨਾਂ ?"

ਸੀਤਾ——ਕੋਈ ਰੈਹ ਗਈ ਹੋਜੇਗੀ ਗੱਲ ਹੋਰ, ਕਰ ਲੌ, ਸ਼ੈਹਨਸ਼ਾਹੀ ਚੜ੍ਹ ਗਈ ਏ ਦਮਾਗ ਨੂੰ...ਗਰੀਬੀ ਸੌ ਗੁਣਾਂ ਚੰਗੀ ਇਸ ਅਮੀ-ਰੀਓਂ ਜਿਸ ਨਾਲ ਘਰ ਵਿਚ ਲੜਾਈ ਆ ਪਏ।

ਪੰਡਤ ਜੀ——ਸੀਤਾ ! ਹਾਸੇ ੨ ਵਿਚ ਸਚੀ ਮੁਚੀ ਈ ਗੁੱਸੇ ਹੋ ਪਈ ਏਂ।

ਮਹਾਤਮਾ ਜੀ——ਵੇਖ ਲੌ ਲੜਾਈ ਤੇ ਹਾਸੇ ਦੀ ਵੀ ਐਡੀ ਭੈੜੀ ਹੋਂਦੀ ਏ ਸੱਚੀ ਮੁਚੀ ਦੀ ਤੇ ਗਲ ਈ ਛੱਡੋ।

ਪੰਡਤ ਜੀ——ਸੀਤਾ ! ਤੂੰਹ ਤੇ ਆਂਹਦੀ ਸੈਂ, ਓਦਨ, "ਵੀਰ ਮੇਰੀ ਖਲ ਦੀਆਂ ਜੁੱਤੀਆਂ ਵੀ ਸੁਆ ਲੈ ਤੇ ਮੈਂ ਸੀ ਨ ਕਰਾਂ" ਤੇ "ਮੈਂ ਤੇ ਵੀਰ ਦੇ ਹਸਾਨ ਤ੍ਰੈ ਜਨਮਾਂ ਤਕ ਨਹੀਂ ਭੁਲ ਸਕਦੀ" ਤੂੰ ਤੇ ਜਰਾ ਜਿੰਨੀ ਗੱਲ ਤੇ ਗੁੱਸੇ ਹੋ ਗਈ ਏਂ। ਜਾਪਦੈ ਅਜ ਤੇਰਾ ਜਿਗਰ ਖ਼ਰਾਬ ਏ।

ਸੀਤਾ--ਤੁਸੀ ਸਾਰੇ ਮੇਰੇ ਮਗਰ ਕਿਉਂ ਪੈ ਗਏ ਓ ਅਜ ? ਸਲਾਹਵਾਂ ਸਲੂਕਸ ਨਾਲ ਲੜਣ ਦੀਆਂ ਹੋਣੀਆਂ ਸਨ ਤੇ ਜੰਗ ਮੇਰੇ ਨਾਲ ਛਿੜ ਪਿਐ ਸਲੂਕਸ ਕੋਲੋਂ ਡਰਦੇ ਨੇ ਤੇ ਮਾੜੀਆਂ ਕੁੜੀਆਂ ਦੇ ਗਲ ਪੈਂਦੇ ਨੇ।

ਪੰਡਤ ਜੀ--ਸਲੂਕਸ ਤੋਂ ਡਰਨੇ ਆਂ ? ਅਸੀ ? ਕਚਿਆਂ ਨ ਮੈਂ ਉਹਨੂੰ ਚੱਬ ਛੜਿਆ ਤੇ ਆਖੀਂ।

ਸੀਤਾ--ਚੱਬ ਛੜੋਗੇ ਨਾਂਹ ਚੱਬ ਛੜੋਗੇ-ਜੁਆਈ ਉਹਦਾ ਤੁਹਾਨੂੰ ਚਬਣ ਈ ਦੇ ਗਾ।

ਪੰਡਤ ਜੀ--ਜੁਆਈ ਉਹਦਾ ? ਜੁਆਈ ਕੇਹੜਾ ?

ਚੰਦਰ---ਹਛਾ ਮਹਾਤਮਾ ਜੀ......

ਸੀਤਾ----ਹਲਾ ? ਵਡੇ ਚਲਾਕ ਤੇ ਵੇਖੋ, ਵਟਾਨ ਦੇਨੀਆਂ ਤੁਹਾਨੂੰ ਗੱਲ ਮੇਰੀ ਗੱਲ ਦਸ ਕੇ ਮੁਕੇ ਬਚ ਜਾਓ ਤੁਸੀ ! ਜੁਆਈ ਉਹਦਾ, ਪੰਡਤ ਜੀ ! ਤੁਹਾਡਾ ਚੇਲਾ, ਤੁਹਾਡਾ ਯਾਰ, ਤੁਹਾਡਾ ਮਹਾਰਾਜਾ, ਮੇਰੇ ਨਾਲ ਲੜਿਆ ਹੋਇਆ ਇਕ ਆਦਮੀ, ਜੀਹਦਾ ਮੈਂ ਨਾਂ ਨਹੀਂ ਲੈਣਾ, ਭਾਵੇਂ ਲੜ ਪਈਏ ਭੇਦ ਤੇ ਨਹੀਂ ਨ ਦਸਣੇ ਚਾਹੀਦੇ ਪੁਰਾਣੇ ਮਿਤ੍ਰਾਂ ਦੇ।

ਚੰਦਰ--ਸੀਤਾ ! "ਚਿੱਟਾ ਝੂਠ ਬੋਲਣ ਨਾਲ ਚਾਲ ਚਲਣ ਤੇ ਕਾਲੇ ਧੱਬੇ ਪੈ ਜਾਂਦੇ ਨੇ" ਪਤਾ ਈ ਕਿ ਨਾਂਹ।

ਸੀਤਾ----ਸਭ ਪਤੈ-ਜੇਹੜਾ ਝੂਠ ਬੋਲੇਗਾ ਉਹਨੂੰ ਧਬਿਆਂ ਦਾ ਡਰ ਹੋਵੇਗਾ ਮੈਨੂੰ ਕੀਹ ?

ਪੰਡਤ ਜੀ---ਸੱਚੀ ਮੁਚੀ ਕੋਈ ਗਲ ਏ ਕਿ ਮਖੌਲ ਈ ?

ਚੰਦਰ----ਐਵੇਂ ਮਖੌਲ।

ਸੀਤਾ---ਬਿਲਕੁਲ ਸਚ।

ਚੰਦਰ---ਚਿੱਟਾ ਝੂਠ।

ਸੀਤਾ --ਕਾਲਾ ਸਚ।

ਮਹਾਤਮਾ ਜੀ---ਚਲੋ ਛੱਡੋ ਘਰ ਜਾ ਕੇ ਲੜਿਆ ਜੇ (ਹਾਸਾ) ਹੁਨ ਦੱਸੋ ਅਸੂਲ ਵੀ ਅਸਾਂ ਛਡਿਆ--ਲੜਾਈ ਵੀ ਕੀਤੀ ਕੁਝ ਕਰਣ ਜੋਗੇ ਵੀ ਓ ਕਿ ਨਹੀਂ ?

ਪੰਡਤ ਜੀ---ਚੁਪ ਈ ਕਰ ਰਹੋ- ਫੇਰ ਤੁਸਾਂ ਆਖਣੈ 'ਫੜ੍ਹਾਂ ਨਹੀਂ ਮਾਰਨੀਆਂ ਚਾਹੀਦੀਆਂ' ਬਸ ਗੱਲ ਇਹ ਵੇ ਕਿ ਸਿਰਫ਼ ਹਜ਼ੂਰ ਦੀ ਮਨਜ਼ੂਰੀ ਦੀ ਈ ਕਸਰ ਸੀ ਹੋਰ ਸਭ ਠੀਕ ਠਾਕ ਏ।

## ਸੀਨ ਤੀਜਾ

[ਲੜਾਈ ਦਾ ਮਦਾਨ-ਖੁਲ੍ਹੇ ਮਦਾਨ ਵਿਚ ਚੰਦਰ ਗੁਪਤ ਤੇ ਸਲੂਕਸ ਦੀਆਂ ਫ਼ੌਜਾਂ ਆਮਨੇ ਸਾਹਮਨੇ ਖਲੋਤੀਆਂ ਨੇ ਘੋੜਿਆਂ ਸਾਹਮਨੇ ਘੋੜੇ ਤੇ ਰਥ, ਪਿਆਦਿਆਂ ਸਾਹਮਨੇ ਪਿਆਦੇ ਨੇ-ਭਾਰਤ ਦੀ ਫੌਜ ਦੇ ਪਾਸਿਆਂ ਤੇ ਹਾਥੀ ਖਲੋਤੇ ਹੋਏ ਨੇ ਜਿਨਾਂ ਵਿਚ ਅਠ ੨ ਸਪਾਹੀ ਨੇ ਘੋੜ ਸੁਆਰਾਂ ਕੋਲ ਬਰਛੇ ਤੇ ਵਡੀਆਂ ੨ ਛੁਵੀਆਂ ਨੇ ਬਾਕੀ ਸਭ ਕੋਲ ਤੀਰ ਕਮਾਨ ਤੇ ਖ਼ੰਜਰ ਨੇ-ਭਾਰਤ

ਦੀ ਫ਼ੌਜ ਵਿਚੋਂ ਇਕ ਆਦਮੀ ਨਿਕਲ ਕੇ ਦੂਹਾਂ ਫੌਜਾਂ ਦੇ ਵਿਚਕਾਰ ਆ ਖਲੋਂਦਾ ਏ ਤੇ ਸਲੂਕਸ ਦੀ ਫੌਜ ਵਲ ਮੂੰਹ ਕਰਕੇ ਉਚੀ ੨ ਕਹਿੰਦਾ ਏ]

"ਭਰਾਵੋ ਜ਼ਰਾ ਧਿਆਨ ਨਾਲ ਸੁਣੋਂ। ਮੈਨੂੰ ਅਪਣੇ ਸ਼ੈਹਨਸ਼ਾਹ ਦਾ ਹੁਕਮ ਮਿਲਿਐ ਕਿ ਤੁਹਾਨੂੰ ਇਕ ਵਾਰ ਫੇਰ ਦਸ ਦਿਤਾ ਜਾਏ ਕਿ ਤੁਸੀ ਸਾਡੇ ਵੀਰ ਓ ਗੁਆਂਢੀ ਓ। ਹਮਸਾਏ ਮਾਂ ਪਿਓ ਜਾਏ ਓ। ਜੇ ਤੁਸੀ ਕਿਸੇ ਹੋਰ ਤ੍ਰਾਂ ਸਾਡੇ ਦੇਸ਼ ਵਿਚ ਆਉਂਦੇ ਅਸੀ ਤੁਹਾਡੀ ਸੌ ਸੌ ਖਾਤਰ ਕਰਦੇ ਪਰ ਅਫ਼ਸੋਸ ਤੁਹਾਡੀ ਨੀਅਤ ਚੰਗੀ ਨਹੀਂ ਤੁਸੀ ਸਾਡੇ ਦੇਸ਼ ਦੇ ਨੌ ਜੁਆਨਾਂ ਦਾ ਲਹੂ ਵਗਾਨ ਆਏ ਓ ਸਾਡੀਆਂ ਇਸਤ੍ਰੀਆਂ ਨੂੰ ਵਿਧਵਾ ਕਰਣਾ ਚਾਂਹਦੇ ਓ ਸਾਡੇ ਬਚਿੱਆਂ ਨੂੰ ਯਤੀਮ ਬਨਾਣ ਤੇ ਤੁਲੇ ਹੋਏ ਓ ਸਾਡੀਆਂ ਮਾਂਵਾਂ ਤੋਂ ਸਦਾ ਲਈ ਉਹਨਾਂ ਦੇ ਬੱਚੇ ਖੋਹ ਲਜਾਣ ਦੀ ਤੁਹਾਡੀ ਸਲਾਹ ਏ-ਤੇ ਇਹ ਸਭ ਕਿਸ ਲਈ? ਏਸ ਲਈ ਕਿ ਤੁਹਾਨੂੰ ਵੈਹਮ ਪੈ ਗਿਐ ਕਿ ਦੁਨੀਆਂ ਵਿਚ ਆਦਮੀ ਸਿਰਫ ਤੁਸੀ ਈ ਓ ਬਾਕੀ ਸਭ ਢੋਰ ਡੰਗਰ ਨੇ ਤੇ ਤੁਹਾਡੀ ਸੇਵਾ ਕਰਨ ਲਈ ਬਣੇ ਹੋਏ ਨੇ। ਵੀਰੋ ਅਜੇ ਵੀ ਮੌਕਿਆ ਜੇ ਇਹ ਵੈਹਮ ਕਢ ਦਿਓ ਲੜਾਈ ਦਾ ਖਿਆਲ ਛਡ ਦਿਓ ਸੁਲਾਹ ਕਰਕੇ ਪਰਤ ਜਾਓ ਨਹੀਂ ਤੇ ਅਸੀ ਸਾਫ਼ ੨ ਦਸ ਦੇਣਾ ਚਾਹਨੇ ਆਂ ਕਿ ਜਿਨਾਂ ਲਹੂ ਦੂਹੀਂ ਪਾਸੀਂ ਵਗੇਗਾ ਉਹਦੀ ਜ਼ੁਮੇਵਾਰੀ ਤੁਹਾਡੇ ਤੇ ਹੋਵੇਗੀ ਪਾਪ ਦਾ ਭਾਰ ਤੁਹਾਡੀਆਂ ਗਰਦਨਾਂ ਤੇ ਹੋਵੇਗਾ ਅਸੀ ਉਕਾ ਬਰੀ ਹੋਵਾਂਗੇ ਜੇ [ਇਹ ਕੈਹਕੇ ਉਹ ਆਦਮੀ ਅਪਣੀ ਫੌਜ ਵਲ ਪਰਤ ਜਾਂਦਾ ਏ—ਝਟ

ਕੂ ਮਗਰੋਂ ਸਲੂਕਸ ਦੀ ਫੌਜ ਵਿਚੋਂ ਇਕ ਆਦਮੀ ਓਸੇ ਥਾਂ ਆ ਖਲੋਂਦਾ ਏ ਤੇ ਚੰਦਰ ਗੁਪਤ ਦੀ ਫ਼ੌਜ ਵਲ ਮੂੰਹ ਕਰਕੇ ਓਸੇ ਤ੍ਰਾਂ ਉਚੀ ੨ ਕੈਂਹਦਾ ਏ।

"ਤੁਸੀ ਭਾਰਤ-ਵਾਸੀ ਗਲਾਧੜ ਬੜੇ ਓ, ਸਭ ਕੰਮ ਗਲਾਂ ਨਾਲ ਈ ਕਢਣਾ ਚਾਂਹਦੇ ਓ ਕਰਨ ਕਰਾਨ ਜੋਗੇ ਤੁਸੀ ਕਖ ਨਹੀਂ, ਇਹ ਠੱਗੀਆਂ ਕਿਸੇ ਹੋਰ ਨਾਲ ਕਰਿਆ ਜੇ। ਸਾਡੇ ਭਰਾਵਾਂ ਨੂੰ ਮਾੜਾ ਵੇਖ ਕੇ ਤੁਸਾਂ ਦੇਸੋਂ ਐਡੀ ਬੇਇਜ਼ਤੀ ਨਾਲ ਕਢ ਦਿਤੈ ਤੇ ਹੁਨ ਚਲਾਕੀਆਂ ਕਰਦੇ ਓ, ਆਓ ਹੁਣ ਮਰਦਾਂ ਵਾਂਙ ਸਾਹਮਣੇ ਫ਼ੌਜਾਂ ਨੂੰ ਧੋਖਾ ਕਾਹਨੂੰ ਦੇਂਦੇ ਓ? ਸਾਡੇ ਬਹਾਦਰ ਸਪਾਹੀ ਅਪਣੇ ਬਾਦਸ਼ਾਹ ਤੋਂ ਜਾਨਾਂ ਵਾਰਣ ਸਿਖੇ ਹੋਏ ਨੇ, ਇਹਨਾਂ ਨੂੰ ਆਪਣੇ ਫ਼ਰਜ਼ ਦਾ ਆਪ ਬਤੇਰਾ ਕੁਝ ਪਤੈ ਤੁਹਾਡੀ ਮਤ ਲੈਣ ਦੀ ਨਾਂਹ ਇਨ੍ਹਾਂ ਨੂੰ ਲੋੜ ਏ ਨਾਂਹ ਇਹਨਾਂ ਨੂੰ ਵੇਹਲ ਏ, ਤੁਹਾਡੇ ਨਾਲ ਲੜਣ ਆਏ ਨੇ ਤੁਹਾਥੋਂ ਪੜ੍ਹਣ ਨਹੀਂ ਆਏ ਤੁਸੀ ਇਹ ਡਰਪੋਕ ਵਿਦਿਆ ਘਰ ਰੱਖੋ, ਸੁਣ ਲੌ ਕੰਨ ਖੋਲ੍ਹ ਕੇ ਹੁਣ ਕੋਈ ਆਦਮੀ ਵਿਚਕਾਰ ਖਲੋ ਕੇ ਕੁਝ ਵੀ ਬੋਲਣ ਦੀ ਕੋਸ਼ਸ਼ ਕਰੇਗਾ ਤੇ ਮਾਰ ਦਿਤਾ ਜਾਏਗਾ (ਅਪਣੀ ਫੌਜ ਵਲ ਮੂੰਹ ਕਰਕੇ) ਬਹਾਦਰੋ ਹੁਨ ਤੀਰਾਂ ਨਾਲ ਗੱਲ ਕਰੋ"

[ਦੂਹਾਂ ਪਾਸਿਆਂ ਤੋਂ ਤੀਰਾਂ ਦਾ ਮੀਂਹ ਵਸਦਾ ਏ ਸੈਂਕੜੇ ਫਟੜ ਹੋਈ ਜਾਂਦੇ ਨੇ। ਫਟੜਾਂ ਨੂੰ ਅਪਣੇ ੨ ਸਾਥੀ ਅਪਣੀਆਂ ਫੌਜਾਂ ਦੇ ਪਿਛਲੇ ਪਾਸੇ ਵਲ ਚੁਕ ਲਜਾਂਦੇ ਨੇ ਤੇ ਲੜਾਈ ਦਬਾ ਸਟ ਹੋਈ ਜਾਂਦੀ ਏ]

(ਭਾਰਤ ਦੀ ਫੌਜ ਵਿਚ)

ਸੀਤਾ--(ਮਰਦਾਵੇਂ ਕਪੜਿਆਂ ਵਿਚ) ਸ਼ਾਬਾਸ਼ ਬਹਾਦਰੋ, ਸ਼ਾਬਾਸ਼, ਸ਼ਾਬਾਸ਼, ਜਾਨ ਨਹੀਂ ਦੇਣਾ ਅਜ ਕਿਸੇ ਨੂੰ-ਸ਼ਾਬਾਸ਼ ਸ਼ਾਬਾਸ਼-ਤੁਹਾਡਾ ਉਨ੍ਹਾਂ ਦੀ ਕੀਹ ਮੁਕਾਬਲੈ-ਓਹ ਸਿਰਫ਼ ਖੇਡ ਲਈ ਲੜ ਰਹੇ ਨੇ ਤੁਹਾਡੀ ਆਨ ਸ਼ਾਨ ਜਾਨ ਸਭ ਖਤਰੇ ਵਿਚ ਏ ਹਾਰ ਕੇ ਬਚ ਵੀ ਗਿਓ ਤੇ ਮੋਇਆਂ ਨਾਲੋਂ ਬੱਤਰ ਹੋ ਜਾਓਗੇ-ਸ਼ਾਮ ਤਾਂਈ ਆਦਮੀਆਂ ਤੋਂ ਡੰਗਰ ਬਣ ਜਾਓਗੇ, ਸ਼ਾਬਾਸ਼ ਸ਼ਾਬਾਸ਼, ਵਸਾਓ ਮੀਂਹ, ਵਸਾਓ ਮੀਂਹ, ਐਧਰ ੨, ਸ਼ਾਬਾਸ਼, ਏਸ ਤ੍ਰਾਂ ਈ, ਸ਼ਾਬਾਸ਼, ਵੀਰੋ, ਕਸ਼ਤ੍ਰੀਓ ਇਹ ਤੁਹਾਨੂੰ ਸ਼ੂਦਰ ਬਨਾਣ ਆਏ ਜੇ, ਮਾਰ ਦਿਓ ਸਪਾਂ ਨੂੰ...ਨਵੀਂ ਲੱਭੀ ਅਜ਼ਾਦੀ ਦਾ ਸਦਕਾ ਲੜਾ ਦਿਓ ਜਾਨਾਂ, ਸ਼ਾਬਾਸ਼, ਕੋਈ ਕਸਰ ਨਹੀਂ ਛਡਣੀ ਅਜ"

[ਸਲੂਕਸ ਦੀ ਫ਼ੌਜ ਵਿਚ]

ਜਰਨੈਲ ਮੈਗ--ਸ਼ਾਬਾਸ਼, ਸ਼ਾਬਾਸ਼ ਬਹਾਦਰੋ ! ਤਬਾਹ ਕਰ ਦਿਓ, ਤਬਾਹ ਕਰ ਦਿਓ, ਇਕ ਨ ਬਚੇ, ਸ਼ਾਮ ਤਕ ਫੈਸਲਾ ਹੋ ਜਾਏ, ਕੋਈ ਮਾਰ ਨਹੀਂ ਜੇ ਇਹ, ਸ਼ੇਰੋ ਭੇਡਾਂ ਦੀ ਗਿਨਤੀ ਨ ਵੇਖੋ, ਖਾ ਜਾਓ ਇਹਨਾਂ ਨੂੰ, ਚੀਰ ਸੁਟੋ ਵੈਰੀਆਂ ਨੂੰ, ਵਸਾਓ ਮੀਂਹ ਤੀਰਾਂ ਦਾ, ਸ਼ਾਬਾਸ਼ ਇਹ ਹਿੰਦੀ ਕੁਈ ਨਵੇਂ ਨਹੀਂ ਤੁਹਾਡੇ ਲਈ, ਤੁਹਾਡੇ ਸਕੰਦਰ ਨੇ ਜਿਸ ਤ੍ਰਾਂ ਇਹਨਾਂ ਦੇ ਦੰਦ ਭੰਨੇ ਸਨ, ਓਸੇ ਤ੍ਰਾਂ, ਓਸੇ ਤ੍ਰਾਂ ਸ਼ਾਬਾਸ਼, ਬਹਾਦਰੋ ਓਸੇ ਤ੍ਰਾਂ, ਸ਼ਾਬਾਸ਼, ਇਕ ਕਦਮ ਨ ਹਟੋ, ਤੁਸੀ ਹਾਰਨ ਨਹੀਂ ਸਿੱਖੇ, ਜਮਾਓ ਪੈਰ, ਸ਼ਾਬਾਸ਼।

[ਦੂਹਾਂ ਪਾਸਿਆਂ ਤੋਂ ਤੀਰਾਂ ਦੀ ਬੁਛਾੜ]

(ਭਾਰਤ ਦੀ ਫ਼ੌਜ ਵਿਚ)

ਮਹਾਰਾਜਾ ਚੰਦ੍ਰ ਗੁਪਤ--ਸ਼ਾਬਾਸ਼ ਮੇਰੇ ਬਹਾਦਰੋ ! ਅਜ ਤਖਤ ਜਾਂ

ਤਖਤਾ, ਪਿਠ ਨਹੀਂ ਵਖਾਣੀ—ਗੁਲਾਮੀ ਨਾਲੋਂ ਮੌਤ ਚੰਗੀ, ਵਧੀ ਚਲੋ—ਵਧੀ ਚਲੋ-ਹੌਲੀ ੨-ਹੌਲੀ ੨-ਸ਼ਾਬਾਸ਼ ਸ਼ਾਬਾਸ਼-ਤੁਹਾਡੀਆਂ ਮਾਵਾਂ, ਤੁਹਾਡੀਆਂ ਭੈਣਾਂ, ਤੁਹਾਡੀਆਂ ਧੀਆਂ, ਤੁਹਾਡੀਆਂ ਇਸਤ੍ਰੀਆਂ ਦੀ ਇਜ਼ਤ ਖ਼ਤਰੇ ਵਿਚ ਏ, ਜਾਂ ਬਚਾ ਲੌ ਜਾਂ ਉਨ੍ਹਾਂ ਦੀ ਬਿਜਤੀ ਹੋਂਦੀ ਵੇਖਣ ਜੋਗੇ ਨਾ ਰਹੋ, ਮੈਂ ਹਾਰ ਕੇ ਜੀਉਂਦਾ ਨਹੀਂ ਮੁੜਾਂਗਾ। ਆਓ ਵਧੋ ਬਹਾਦਰੋ, ਮਦਾਨ ਨਹੀਂ ਛਡਣਾ ਅਜ।

(ਅਪਣਾ ਰਥ ਵਧਾ ਕੇ ਸਭ ਤੋਂ ਅਗੇ ਆ ਜਾਂਦਾ ਏ, ਓਸੇ ਵੇਲੇ ਦਸ ਕੁ ਆਦਮੀ ਰਥਾਂ ਕੋਲ ਜਾ ਕੇ ਉਚੀ ਉਚੀ ਇਕ ਅਵਾਜ਼ ਵਿਚ ਬੋਲਦੇ ਨੇ ਤਾਂ ਜੋ ਲੜਾਈ ਦੇ ਰੌਲੇ ਵਿਚ ਵੀ ਫ਼ੌਜ ਨੂੰ ਮਹਾਰਾਜ ਦਾ ਹੁਕਮ ਪਹੁੰਚ ਜਾਏ" ਮਹਾਰਾਜ ਆਪ ਹਮਲਾ ਕਰਣ ਲਗੇ ਨੇ, ਸਭ ਰਥ ਇਕੋ ਵਾਰ ਭਜਾ ਕੇ ਦੁਸ਼ਮਨ ਤੇ ਚੜ੍ਹ ਜਾਓ" ਕਈ ਵਾਰੀ ਉਚੀ ੨ ਇਹੋ ਕੈਂਹਦੇ ਨੇ ਚੰਦ੍ਰ ਗੁਪਤ ਅਪਣਾ ਰਥ ਭਜਾ ਦੇਂਦਾ ਏ, ਹਜ਼ਾਰ ਕੁ ਰਥ ਓਹਦੇ ਪਿਛੇ ਖੱਬੇ ਪਾਸਿਓਂ ਬਕਾਇਦਾ ਕਤਾਰ ਵਿਚ ਨੱਸ ਉਠਦੇ ਨੇ ਤੇ ਦੁਸ਼ਮਨ ਦੀ ਫ਼ੌਜ ਤੇ ਜਾ ਚੜ੍ਹਦੇ ਨੇ। ਦੁਸ਼ਮਨ ਦਾ ਰਸਾਲਾ ਬੜੀ ਬਹਾਦਰੀ ਨਾਲ ਲੜਦਾ ਏ। ਰਥਾਂ ਵਿਚ ਚੜ੍ਹੇ ਕਈ ਆਦਮੀ ਮਾਰੇ ਜਾਂਦੇ ਨੇ ਪਰ ਉਹ ਰੁਕਦੇ ਨਹੀਂ, ਦਬਾਸਟ ਵਧੀ ਜਾਂਦੇ ਨੇ, ਪਿਛੋਂ ਚੰਦ੍ਰ ਗੁਪਤ ਦੀ ਪਿਆਦਾ ਫ਼ੌਜ ਤੇ ਰਸਾਲਾ ਸਾਹਮਣੇ ਤੇ ਸੱਜੇ ਪਾਸੇ ਹਮਲਾ ਕਰ ਦੇਂਦਾ ਏ।

ਸਲੂਕਸ ਦੀ ਫ਼ੌਜ ਬਤੇਰਾ ਲੜਦੀ ਏ ਬਰਛਿਆਂ ਤੇ ਕੁਹਾੜਿਆਂ ਨਾਲ ਲੜਾਈ ਹੋਂਦੀ ਏ ਪਰ ਅੱਧਾ ਘੰਟਾ ਵੀ ਉਹਦੀ ਫੌਜ ਦੇ ਪੈਰ ਜਮੇਂ ਨਹੀਂ ਰੈਂਹਦੇ, ਉਹ ਪੈਹਲਾਂ ਹੌਲੀ ੨ ਪਿਛਾਂ ਹਟਦੀ ਏ, ਆਖਰ ਭੱਜ ਉਠਦੀ ਏ ਰਥ ਤੇ ਰਸਾਲਾ ਭਜੇ ਜਾ ਰਹੇ ਯੂਨਾਨੀਆਂ ਦਾ ਪਿੱਛਾ ਕਰਦਾ ਏ, ਪਰ ਵਾਰ ਕਿਸੇ ਤੇ ਨਹੀਂ ਕੀਤਾ ਜਾਂਦਾ ਸਿਰਫ਼ ਡਰਾ ੨ ਕੇ ਭਜਾਇਆ ਜਾਂਦਾ ਏ ਤਾਂ ਜੋ ਫੇਰ ਜੁੜ ਨ ਸਕਣ ਮਦਾਨ ਵਿਚ ਦੁਸ਼ਮਨ ਦੀ ਫੌਜ ਦੀ ਥਾਂ ਸਿਰਫ ਤੰਬੂ ਈ ਰੈਹ ਜਾਂਦੇ ਨੇ...ਓਹੋ ਦਸ ਆਦਮੀ ਸਲੂਕਸ ਦੀ ਫੌਜ ਵਲ ਮੂੰਹ ਕਰਕੇ ਕੈਂਹਦੇ ਨੇ "ਬਾਦਸ਼ਾਹ ਸਲੂਕਸ, ਉਹਦੀ ਲੜਕੀ ਲੜਕੇ ਵਜ਼ੀਰ ਵਡੇ ੨ ਜਰਨੈਲਾਂ ਵਗੈਰਾ ਅਗੇ ਬੇਨਤੀ ਏ ਕਿ ਉਹ ਨਸਣ ਨਾਂਹ ਅਪਣੇ ਤੰਬੂਆਂ ਵਿਚ ਚਲੇ ਜਾਣ ਉਹਨਾਂ ਦੀਆਂ ਜਾਨਾਂ ਨੂੰ ਕੋਈ ਖਤਰਾ ਨਹੀਂ ਇੱਜ਼ਤ ਨੂੰ ਵੀ ਕੋਈ ਖਤਰਾ ਨਹੀਂ, ਕੋਈ ਬਦਲਾ ਨਹੀਂ ਲਿਆ ਜਾਏਗਾ ਸਭ ਨੂੰ ਮਾਫ਼ ਕੀਤਾ ਜਾਏਗਾ, ਭਜਣ ਵਿਚ ਜਾਨ ਦਾ ਵੀ ਖਤਰਾ ਏ...ਪਕੜ ਕਿ ਲਿਔਣਾ ਪਿਆ ਤਾਂ ਉਹਨਾਂ ਦੀ ਸ਼ਾਨ ਵਿਚ ਸਗੋਂ ਗੁਸਤਾਖੀ ਹੋ ਜਾਏਗੀ]

## ਸੀਨ ਚੌਥਾ

[ਲੜਾਈ ਦੇ ਮਦਾਨ ਵਿਚ ਈ ਇਕ ਵਡਾ ਸਾਰਾ ਸ਼ਮਿਆਨਾ, ਹੇਠਾਂ ਬੜੀਆਂ ਸੋਹਣੀਆਂ ਦਰੀਆਂ ਵਿਛੀਆਂ ਹੋਈਆਂ ਦਰੀਆਂ ਤੇ ਗਲੀਚੇ, ਗਲੀਚਿਆਂ ਤੇ ਕਈ ਗੱਦੀਆਂ, ਗੱਦੀਆਂ ਦੇ ਪਿੱਛੇ ਮਖ਼ਮਲੀ ਢੋ ਵਾਲੇ ਸਰਾਹਣੇ, ਗਦੀਆਂ ਤੇ ਮਹਾਰਾਜਾ ਚੰਦਰ ਗੁਪਤ ਬਾਦਸ਼ਾਹ ਸਲੂਕਸ ਪੰਡਤ ਚਾੜਕੇ ਸੀਤਾ ਹੈਲਣ ਦੋ ਯੁਨਾਨੀ ਸ਼ੈਹਜ਼ਾਦੇ, ਦੁਹਾਂ ਪਾਸਿਆਂ ਦੇ ਜਰਨੈਲ ਬੈਠੇ ਹੋਏ ਨੇ ਹੋਰ ਅਫ਼ਸਰ ਗਲੀਚਿਆਂ ਤੇ ਬੈਠੇ ਹੋਏ ਨੇ]

ਸਲੂਕਸ--ਜੇ ਅਸੀ ਜਿਤ ਜਾਂਦੇ ਤੇ ਅਸਾਂ ਕਦੀ ਨਹੀਂ ਸੀ ਇਹ ਸਲੂਕ ਕਰਣਾ ਤੁਹਾਡੇ ਨਾਲ ਸੋ ਸਾਡਾ ਕੋਈ ਹੱਕ ਨਹੀਂ ਅਜਿਹਾ ਸਲੂਕ ਕਰਾਣ ਦਾ, ਅਸੀ ਲੜਾਈ ਦੇ ਕੈਦੀਆਂ ਤੇ ਹਰ ਤਕਲੀਫ਼ ਲਈ ਤਿਆਰ ਆਂ।

ਚੰਦ੍ਰ ਗੁਪਤ--ਕੀ ਪੈ ਗੱਲਾਂ ਕਰਦੇ ਓ ? ਲੜਾਈ ਹੋਈ, ਮੁੱਕ ਗਈ, ਬੰਦਾ ਗੁਨਾਹ ਦਾ ਪੁਤਲੈ ਮਿੰਟ ੨ ਬਾਦ ਭੁਲਦੈ, ਗੁਨਾਹ ਨਾਲ

ਨਫਰਤ ਕਰਣੀ ਚਾਹੀਦੀ ਏ ਗੁਨਾਹ ਗਾਰ ਨਾਲ ਨਹੀਂ ਉਹਦੇ ਨਾਲ ਤੇ ਸਗੋਂ ਹਮਦਰਦੀ ਕਰਣੀ ਚਾਹੀਦੀ ਏ, ਤੁਹਾਥੋਂ ਕਿਸੇ ਨ ਕਿਸੇ ਤ੍ਰਾਂ ਇਕ ਗਲਤੀ ਹੋ ਗਈ ਸੀ ਓਹਦਾ ਬਦਲਾ ਤੁਹਾਨੂੰ ਮਿਲ ਗਿਐ ਏਸ ਮਾਮਲੇ ਨੂੰ ਹੁਨ ਠੱਪ ਦੇਣਾ ਈ ਚੰਗਾ ਏ। ਬਾਕੀ ਰਹੀ ਇਹ ਗੱਲ ਕਿ ਤੁਸੀ ਸਾਡੇ ਨਾਲ ਕਿਹੋ ਜਿਹਾ ਸਲੂਕ ਕਰਦੇ ਜੇ ਜਿਤ ਜਾਂਦੇ, ਸੋ ਅਰਜ਼ ਇਹ ਵੇ ਕਿ ਏਸ ਵਿਚ ਵੀ ਤੁਹ ਡਾ ਕਸੂਰ ਨਹੀਂ ਤੁਸੀ ਸਾਡੇ ਵਾਂਙ ਚਾਹੋ ਵੀ ਤੇ ਨਹੀਂ ਕਰ ਸਕਦੇ ਇਹ ਸਾਡੇ ਦੇਸ ਦੀ ਈ ਸਿਫ਼ਤ ਏ ਹੋਰ ਦੇਸਾਂ ਦੇ ਬੰਦੇ ਏਸ ਤ੍ਰਾਂ ਕਰ ਈ ਨਹੀਂ ਸਕਦੇ। ਉਹ ਬੂਟਾ ਉਗਦਾ ਈ ਭਾਰਤ ਵਿਚ ਏ ਜਿਹਨੂੰ ਖਾ ਕੇ ਕੁਈ ਦੁਸ਼ਮਨ ਨਾਲ ਵੀ ਦੋਸਤਾਂ ਵਾਂਙ ਸਲੂਕ ਕਰ ਸਕਦੈ।

ਕਈ ਆਦਮੀ––(ਹੌਲੀ ੨) ਕਮਾਲ ਏ।

ਚਾਣ੍ਹਕ––ਕੀਹ ਅਸੀ ਉਮੈਦ ਕਰ ਸਕਨੇ ਆਂ ਕਿ ਤੁਸੀ ਸਾਡੀ ਦੋਸਤੀ ਦੀ ਕਦਰ ਕਰੋਗੇ ਤੇ ਫੇਰ ਕਦੀ ਸਾਡੇ ਤੇ ਹਮਲਾ ਨ ਕਰੋਗੇ ?

ਸਲੂਕਸ––ਜੇ ਮੈਂ ਹਾਂ ਵਿਚ ਜੁਆਬ ਦਿਆਂ ਤਾਂ ਕੀਹ ਤੁਸੀ ਵੀ ਮੈਨੂੰ ਯਕੀਨ ਦੁਆਓ ਗੇ ਕਿ ਤੁਸੀ ਵੀ ਸਾਡੇ ਤੇ ਹਮਲਾ ਨ ਕਰੋਗੇ ?

ਸੀਤਾ––ਇਹਦਾ ਜੁਆਬ ਸਭ ਤੋਂ ਚੰਗਾ ਮੈਂ ਦੇ ਸਕਨੀ ਆਂ ਹੈਂ ਨਾ ਹੈਲਨ ? (ਹੈਲਣ ਸ਼ਰਮਾ ਕੇ ਸਿਰ ਨੀਵਾਂ ਪਾ ਲੈਂਦੀ ਏ) ਕਰਾਂ ਗਲ ? (ਹੈਲਣ ਜੁਆਬ ਨਹੀਂ ਦੇਂਦੀ) ਚੁਪ ਅੱਧੀ ਮਰਜੀ ਹੋਂਦੀ ਏ...ਮਹਾਰਾਜ (ਸਲੂਕਸ ਵਲ ਮੂੰਹ ਕਰਕੇ) ਮੈਂ ਇਕ ਭਿਖਯਾ ਮੰਗਨੀ ਆਂ ਦਿਓਗੇ ?

ਸਲੂਕਸ––ਮੇਰੇ ਤੋਂ ਭਿਖਯਾ ? ਬੀਬੀ ਮਖੌਲ ਕਰੂ ਏਂ ?

ਸੀਤਾ––ਮਖੌਲ ਦਾ ਕੀਹ ਕੰਮ ? ਤੁਸੀ ਮੇਰੇ ਬਜ਼ੁਰਗ ਓ। ਗੱਲ ਇਹ

ਵੇ ਵੀਰ ਹੈਲਨ ਨੂੰ ਪਿਆਰ ਕਰਦੈ, ਤੁਸੀ ਹੈਲਨ ਨੂੰ ਅਜਾਜ਼ਤ ਦਿਓ ਕਿ ਭਾਰਤ ਦੀ ਮਹਾਰਾਣੀ ਬਣੇ।

ਸਲੂਕਸ--ਹੈਲਨ ਨੂੰ ਪਿਆਰ ? ਓਹ ਕਦੋਂ ਮਿਲੇ ਨੇ ?

ਸੀਤਾ--ਇਹਨਾਂ ਮੇਰੀਆਂ ਅੱਖਾਂ ਨਾਲ ਇਕ ਦੂਜੇ ਨੂੰ ਵੇਖਿਐ ਤੇ ਮੇਰੀ ਜੀਭ ਨਾਲ ਪਿਆਰ ਕਰਾਰ ਕੀਤੇ ਨੇ।

ਸਲੂਕਸ--ਕਿਉਂ ਹੈਲਨ ? (ਹੈਲਨ ਨਹੀਂ ਬੋਲਦੀ) ਹੂੰ-ਹੂੰ-ਕੰਮ ਕਸੂੜਾ ਏ, ਗਲ ਇਹ ਵੇ ਕਿ ਮੇਰਾ ਬੜਾ ਪਿਆਰਾ ਤੇ ਅਤਬਾਰੀ ਜਰਨੈਲ ਮੈਗ (ਔਹ ਵੇ ਮੈਗ) ਹੈਲਨ ਨੂੰ ਹੱਦੋਂ ਵਧ ਪਿਆਰ ਕਰਦੈ ਤੇ ਮੈਂ ਉਹਦੇ ਨਾਲ ਕਰਾਰ ਵੀ ਕੀਤਾ ਹੋਇਐ।

ਸੀਤਾ--ਤੁਹਾਡੇ ਕਰਾਰ ਦੇ ਮੈਹਨੇ ਕੀਹ ਨੇ ? ਹੈਲਨ ਜੁਆਨ ਕੁੜੀਏ, ਓਹ ਅਪਣਾ ਵਰ ਆਪ ਚੁਨਣ ਦਾ ਹੱਕ ਰਖਦੀ ਏ ਤੁਹਾਡਾ ਕੋਈ ਮਤਲਬ ਨਹੀਂ ਵਿਚ ਦਖਲ ਦੇਣ ਦ ।

ਸਲੂਕਸ--ਗੱਲ ਤੇ ਕੁੜੀਏ ਠੀਕ ਆਂਨੀਂ ਏਂ ਤੂੰ, ਪਰ ਮੇਥੋਂ ਗਲਤੀ ਹੋ ਢੁਕੀ ਏ ਮੈਂ ਜ਼ਬਾਨ ਦੇ ਬੈਠਾਂ ਮੇਰਾ ਖਿਆਲ ਸੀ ਮੈਗ ਹੈਲਨ ਲਈ ਬੜਾ ਚੰਗਾ ਵਰ ਏ ਤੇ ਹੈਲਨ ਜਰੂਰ ਮੇਰਾ ਆਖਾ ਮੰਨ ਲੈ ਗੀ ।

ਜਰਨੈਲ ਮੈਗ--ਸ਼ੈਹਨਸ਼ਾਹ ! ਮੈਂ ਤੁਹਾਨੂੰ ਤੁਹਾਡੇ ਕਰਾਰ ਤੋਂ ਅਜ਼ਾਦ ਕਰਣਾਂ ਵਾਕਿਯੀ ਇਹ ਕੰਮ ਹੈਲਨ ਦਾ ਏ ਕਿ ਓਹ ਅਪਣਾ ਵਰ ਆਪ ਚੁਣੇਂ ਤੁਸੀ ਕੈਹ ਦਿਓ ਸੂ ਕਿ ਜਿਨੂੰ ਚਾਹੇ ਪਸੰਦ ਕਰ ਲੈ।

(ਸਾਰੇ ਤੌੜੀਆਂ ਵਜਾਂਦੇ ਨੇ)

ਹੈਲਣ--(ਉਠ ਕੇ) ਮੈਂ ਇਕ ਨ ਇਕ ਦਿਲ ਤੋੜਣ ਬਿਨਾਂ ਨਹੀਂ ਰਹਿ ਸਕਦੀ, ਮੈਂ ਚਿਰ ਤੋਂ ਸੁਨਿਆ ਹੋਇਆ ਏ ਕਿ ਜਰਨੈਲ

ਸਾਹਬ ਦੀ ਮੇਰੇ ਤੇ ਖ਼ਾਸ ਕਿਰਪਾ ਏ, ਪਰ ਇਹ ਮੈਂ ਅਜ ਈ ਸੁਣ ਰਹੀ ਆਂ ਕਿ ਪਿਤਾ ਜੀ ਨੇ ਸਾਡੀ ਬਾਬਤ ਕੀ ਸੋਚਿਆ ਹੋਇਆ ਸੀ, ਮੈਂ ਸਿਰਫ਼ ਇਹ ਸਮਝਦੀ ਸਾਂ ਕਿ ਇਹ ਮੈਨੂੰ ਅਪਣੇ ਬਾਦਸ਼ਾਹ ਦੀ ਧੀ ਸਮਝ ਕੇ ਬਹੁਤ ਸਾਰੀ ਇੱਜ਼ਤ ਤੇ ਪਿਆਰ ਕਰਦੇ ਨੇ, ਮੈਂ ਵੀ ਇਨ੍ਹਾਂ ਨੂੰ ਭਰਾ ਜਾਣ ਕੇ ਮਿਲਦੀ ਸਾਂ। ਵਿਆਹ-ਸ਼ਿਆਹ ਦੀ ਕਦੀ ਨਾ ਇਹਨਾਂ ਗਲ ਕੀਤੀ ਸੀ ਨਾ ਮੈਨੂੰ ਕਦੀ ਖ਼ਿਆਲ ਤਕ ਹੋਇਆ ਸੀ, ਸੀਤਾ ਨੇ ਜਦੋਂ ਉਹ ਸਾਡੇ ਘਰ ਆਈ ਸੀ, ਮੇਰੇ ਸਾਹਮਣੇ ਅਪਣੇ ਵੀਰ ਦੀਆਂ ਐਨੀਆਂ ਸਿਫ਼ਤਾਂ ਕੀਤੀਆਂ ਸਨ ਕਿ ਮੇਰੇ ਦਿਲ ਵਿਚ ਇਨ੍ਹਾਂ ਲਈ ਪਿਆਰ ਪੈਦਾ ਹੋ ਪਿਆ, ਜੇ ਇਹ ਸਾਡੇ ਵੈਰੀ ਰਹਿੰਦੇ ਤੇ ਮੈਂ ਇਹ ਪਿਆਰ ਵਿਚੇ ਪੀ ਜਾਣਾ ਸੀ, ਪਰ ਹੁਨ ਇਹਦੀ ਕੋਈ ਲੋੜ ਨਹੀਂ......ਮੈਂ......ਮੈਂ ਮਜਬੂਰ ਹੋ ਕੇ ਇਹ ਹਾਰ ਇਨ੍ਹਾਂ ਦੇ ਗਲ ਪਾਨੀ ਆਂ।

[ਲੋਕੀ ਤੌੜੀਆਂ ਵਜਾਂਦੇ ਨੇ, ਮੈਗ ਵੀ ਤੌੜੀ ਮਾਰਦੈ ਪਰ ਹੌਲੀ ੨ ਮੂੰਹ ਪੀਲਾ ਭੂਕ ਤੇ ਅੱਖਾਂ ਵਿਚ ਅਥਰੂ ਸੂ, ਸਾਰੇ ਓਹਦੇ ਵਲ ਤਕਦੇ ਨੇ, ਆਖ਼ਰ ਉਹ ਰੋਂਦੀ ਜਹੀ ਵਾਜ ਵਿਚ ਕਹਿੰਦਾ ਏ]

ਮੈਗ —ਮਹਾਰਾਜ! ਮੈਂ ਤੁਹਾਨੂੰ ਬਹੁਤ ੨ ਵਧਾਈ ਦੇਨਾਂ, ਖ਼ਿਆਲ ਗ਼ਲਤ ਵੀ ਹੋ ਸਕਦੈ, ਪਰ ਹੈ ਮੇਰਾ ਪੱਕਾ ਖ਼ਿਆਲ ਕਿ ਤੁਹਾਨੂੰ ਦੁਨੀਆ ਵਿਚ ਸਭ ਨਾਲੋਂ ਚੰਗੀ ਮਹਾਰਾਣੀ ਮਿਲੀ ਏ, ਹੈਲਣ ਹੈ ਈ ਤੁਹਾਡੇ ਲੈਕ ਸੀ। ਮੈਂ ਇਹਨੂੰ ਪਿਆਰ ਜ਼ਰੂਰ ਕਰਦਾ

ਸਾਂ, ਪਰ ਜਾਪਦੈ ਇਹ ਮੈਨੂੰ ਪਸੰਦ ਨਹੀਂ ਸੀ ਕਰਦੀ। ਮੈਂ......

ਹੈਲਣ--ਨਹੀਂ ੨ ਇਹ ਤੁਹਾਡਾ ਗ਼ਲਤ ਖ਼ਿਆਲ ਏ, ਅਸਲ ਗਲ ਓਹੋ ਵੇ ਜੋ ਮੈਂ ਕੈਹ ਬੈਠੀ ਆਂ।

ਮੈਗ--ਚਲੋ ਏਸੇ ਤਰ੍ਹਾਂ ਈ ਸਹੀ । ਇਹ ਵੀ ਮੇਰੀ ਖ਼ੁਸ਼ਕਿਸਮਤੀ ਏ......ਮਹਾਰਾਜ (ਚੰਦ੍ਰ ਗੁਪਤ ਵਲ ਮੂੰਹ ਕਰ ਕੇ) ਕੀਹ ਤੁਸੀ ਮੇਰੇ ਤੇ ਇਕ ਮੇਹਰਬਾਨੀ ਕਰੋਗੇ ?

ਚੰਦ੍ਰ- ਹਾਂ ਕਿਉਂ ਨਹੀਂ ? ਹੁਕਮ ਕਰੋ । ਮੈਨੂੰ ਬੜਾ ਅਫ਼ਸੋਸ ਏ ਤੁਹਾਡਾ ਦਿਲ ਟੁਟਣ ਦਾ ਕੁਝ ਅਲਜ਼ਾਮ ਮੇਰੇ ਤੇ ਵੀ ਏ, ਪਰ ਮੇਰਾ ਅਖ਼ਤਿਆਰ ਇਸ ਵਿਚ ਕੁਝ ਨਹੀਂ ਸੀ।

ਮੈਗ--ਮੈਂ ਹੈਲਣ ਨੂੰ ਵੇਖੇ ਬਿਨਾਂ ਜਿਉਂ ਨਹੀਂ ਸਕਦਾ, ਮੈਂ ਘਰ ਅਪੜਿਆ ਤੇ ਪਹਿਲਾ ਕੰਮ ਜੋ ਮੈਂ ਕਰਨਾ ਏਂ, ਉਹ ਖ਼ੁਦਕਸ਼ੀ ਹੋਵੇਗਾ। ਤੁਸੀ ਮੈਨੂੰ ਕੋਈ ਨੌਕਰੀ ਦੇ ਦਿਓ ਤੇ ਅਪਣੇ ਕੋਲ ਰਖ ਲੌ। ਹੁਨ ਹੈਲਣ ਐਂਵ ਏ ਜਿਵੇਂ ਮੇਰੀ ਸੱਕੀ ਭੈਣ । ਤੁਸੀ ਇਹਦੇ ਤੇ ਤੇ ਮੇਰੇ ਤੇ ਪੂਰਾ ੨ ਅਤਬਾਰ ਕਰ ਸਕਦੇ ਓ। ਮੈਂ ਇਹਨੂੰ ਰੋਜ਼ ਵੇਖ ਲਾਂ ਕਰਾਂਗਾ ਤੇ ਦੁਖ ਘਟ ਜਾਇਆ ਕਰੇਗਾ।

ਸਲੂਕਸ--ਇਹਦਾ ਇੰਤਜ਼ਾਮ ਅਸੀ ਕਰਨੇ ਆਂ, ਮਹਾਰਾਜ ਜਰਨੈਲ ਮੈਗ ਜਾਂ ਮੈਗੱਸਥੇਨੀਜ਼ ਸਾਹਬ ਮੇਰੇ ਸਫ਼ੀਰ ਬਣ ਕੇ ਤੁਹਾਡੇ ਦਰਬਾਰ ਵਿਚ ਰਿਹਾ ਕਰਣਗੇ ਜੇ ਤੁਸੀ ਅਜਾਜ਼ਤ ਦਿਓ ਤੇ।

ਚੰਦ੍ਰ--ਠੀਕ ਏ ਬਿਲਕੁਲ ਠੀਕ, ਕਿਉਂ ਪੰਡਤ ਜੀ ?

ਪੰਡਤ ਜੀ--(ਕੁਝ ਸੋਚ ਕੇ) ਚੰਗੀ ਗਲ ਏ, ਕੋਈ ਹਰਜ ਨਹੀਂ ।

ਚੰਦ੍ਰ--ਵੀਰ ਮੈਗਸਥੇਨੀਜ਼, ਮੈਂ ਤੁਹਾਡਾ ਖਡੌਣਾ ਖੋਹ ਲਿਐ, ਮੈਨੂੰ ਦੁਖ ਏ, ਬੜਾ ਈ ਦੁਖ ਏ, ਇਕ

ਇਨਸਾਨ ਇਹ ਦੁਖ ਦੂਰ ਕਰ ਸਕਦੈ, ਪਤਾ ਨਹੀਂ ਕਰੇ ਕਿ ਨਾਂਹ ਪਰ ਜੇ ਕਰਦੇ ਤੇ ਮੈਂ ਬੜਾ ਈ ਧਨਵਾਦੀ ਹੋਵਾਂ।

ਪੰਡਤ ਜੀ--ਕੌਣ ?

ਸੀਤਾ--ਕੌਣ ?

ਚੰਦ੍ਰ--ਤੂੰ।

ਸੀਤਾ--ਮੈਂ ?

ਚੰਦ੍ਰ--ਹਾਂ ਤੂੰ ?

ਸੀਤਾ--ਮੈਂ ਕਿਸ ਤ੍ਰਾਂ ?

ਚੰਦ੍ਰ--ਮੈਗ ਨੂੰ ਅਪਣਾ ਸਾਥੀ ਬਣਾ ਕੇ, ਦੂਹਾਂ ਨੂੰ ਚੰਗੇ ਤੋਂ ਚੰਗਾ ਸਾਥੀ ਮਿਲ ਜਾਏਗਾ, ਦੋਵੇਂ ਰੁਹੋਗੇ ਵੀ ਸਾਡੇ ਹਰ ਵੇਲੇ ਕੋਲ, ਮੇਰੇ ਵੀ ਸਾਰੇ ਫਿਕਰ ਦੂਰ ਹੋ ਜਾਨਗੇ, ਮੈਂ ਤੇਨੂੰ ਹਰ ਵੇਲੇ ਵੇਖਦਾ ਰਾਂਹਗਾ, ਮੈਗ ਅਪਣੀ ਭੈਣ ਨੂੰ, ਕਿਡੀ ਮੌਜ ਏ...ਕਿਉਂ ?

ਪੰਡਤ ਜੀ--ਬਿਲਕੁਲ ਠੀਕ ਗਲ ਏ, ਸੀਤਾ ਕਿਤੇ ਹੋਰ ਥਾਂ ਟੁਰ ਜਾਏ ਤਾਂ ਸਾਥੋਂ ਰਾਜ ਕਾਜ ਦਾ ਕੰਮ ਈ ਨ ਹੋ ਸਕੇ।

(ਸੀਤਾ ਬਿਨਾਂ ਕੁਝ ਬੋਲੇ ਮੈਗਸਥੇਨੀਜ਼ ਦੇ ਗਲ ਹਾਰ ਪਾ ਦੇਂਦੀ ਏ)

ਸਲੂਕਸ--ਅਸੀ ਗੰਧਾਰਾ ਦਾ ਸੂਬਾ ਤੁਹਾਨੂੰ ਦੋਸਤੀ ਦਾ ਤੋਫ਼ਾ ਦੇਨੇਂ ਆਂ ਮੋੜਿਆ ਜੇ ਨ ਉਕਾ ਈ, ਅਸੀਂ ਬੜੇ ਗੁੱਸੇ ਹੋ ਜਾਵਾਂਗੇ।

ਚੰਦ੍ਰ--ਮੇਹਰਬਾਨੀ, ਪਰ ਨਾਂਹ ਦੇਂਦੇ ਤਾਂ ਚੰਗਾ ਈ ਸੀ।

ਸਲੂਕਸ--ਸਾਨੂੰ ਇਕ ਚੰਗਾ ਜਿਹਾ ਹਾਥੀ ਚਾਹੀਦਾ ਏ, ਬਿਲਕੁਲ ਚਿੱਟਾ ਹੋਵੇ ਸਾਡਾ ਅਜਹੇ ਹਾਥੀ ਤੇ ਬੜੇ ਚਿਰ ਤੋਂ ਦਿਲ ਏ।

ਪੰਡਤ ਜੀ--(ਇਕ ਜਰਨੈਲ ਨੂੰ) ਪੰਜ ਸੌ ਵਧੀਆ ਹਾਥੀ, ਕੁਝ ਵਿਚੋਂ

ਚਿੱਟੇ ਹੋਨ, ਇਹਨਾਂ ਦੇ ਡੇਰੇ ਪੁਚਾ ਦਿਓ।

ਸਲੂਕਸ--ਪੰਜ ਸੌ ?

ਪੰਡਤ ਜੀ--ਹੋਰ ਚਾਹੀਦੇ ਨੇ ? ਹੁਕਮ ਕਰੋ।

## ਸੀਨ ਪੰਜਵਾਂ

ਪਾਟਲੀ ਪੁਤ੍ਰ, ਸ਼ਾਹੀ ਦਰਬਾਰ ਦੇ ਬਾਹਰ ਖੁਲ੍ਹੇ ਮਦਾਨ ਵਿਚ ਇਕ ਵਡਾ ਸ਼ਾਮਿਆਨਾ, ਦਰੀਆਂ ਤੇ ਉਤ੍ਰੀ ਭਾਰਤ ਵਰਸ਼ ਤੇ ਗੰਧਾਰਾ ਦੇ ਹਰ ਸ਼ੈਹਰ ਦੇ ਦੋ ਦੋ ਆਦਮੀ ਜਾਂ ਇਸਤ੍ਰੀਆਂ, ਹਰ ਪੰਜਾਂ ਪਿੰਡਾਂ ਵਿਚੋਂ ਚੁਣ ਕੇ ਘਲਿਆ ਹੋਇਆ ਇਕ ਇਕ ਆਦਮੀ-ਦਰਬਾਰੀ ਜਰਨੈਲ ਤੇ ਪਾਟਲੀ ਪੁਤ੍ਰ ਸ਼ੈਹਰ ਦੇ ਸੌ ਚੁਣੇ ਹੋਏ ਮਰਦ ਤੀਵੀਂਆਂ ਬੈਠੀਆਂ ਨੇ, ਰਾਤ ਦੇ ਅਠ ਵਜੇ ਨੇ ਬੌਹਤ ਸਾਰੇ ਸ਼ਮਾਦਾਨਾਂ ਦਾ ਚਾਨਣ ਏ। ਮਹਾਰਾਜਾ ਚੰਦ੍ਰ ਗੁਪਤ, ਮਹਾਤਮਾ ਜੀ, ਪੰਡਤ ਜੀ, ਸੀਤਾ, ਮੈਗਸਥੇਨੀਜ਼, ਮਹਾਰਾਣੀ ਹੈਲਣ ਆਉਂਦੇ ਨੇ, ਲੋਕ ਉਠ ਕੇ ਖਲੋ ਜਾਂਦੇ ਨੇ ਤੇ ਤੌੜੀਆਂ ਮਾਰ ਕੇ ਜੀ ਆਇਆਂ ਨੂੰ ਕਹਿੰਦੇ ਨੇ, ਮਹਾਰਾਜੇ ਤੋਂ ਬਿਨਾਂ ਸਭ

ਵਿਚਕਾਰ ਗਲੀਚਿਆਂ ਤੇ ਲਗੀਆਂ ਗੱਦੀਆਂ ਤੇ ਬੈਹ ਜਾਂਦੇ ਨੇ]

ਮਹਾਰਾਜਾ——ਭੈਣੋਂ ਬਜ਼ੁਰਗੋ ਤੇ ਭਰਾਓ ! ਅਜ ਤੁਹਾਨੂੰ ਬੜੀ ਦੂਰੋਂ ਦੂਰੋਂ ਸਦ ਕੇ ਖੇਚਲ ਦਿਤੀ ਗਈ ਏ, ਪਰ ਮੈਨੂੰ ਯਕੀਨ ਏ ਕਿ ਤੁਸੀ ਸਾਰੇ ਐਨੇ ਖ਼ੁਸ਼ ਓ ਕਿ ਕੋਈ ਤਕਲੀਫ਼ ਤੁਹਾਨੂੰ ਮਸੂਸ ਨਹੀਂ ਹੋ ਸਕਦੀ, ਕੰਮ ਤੇ ਅਜ ਕਈ ਨੇ, ਪਰ ਸਭ ਤੋਂ ਪਹਿਲਾ ਜੋ ਮੈਂ ਕਰਨਾ ਚਾਹਨਾਂ ਉਹ ਤੁਹਾਨੂੰ ਲੜਾਈ ਜਿੱਤਣ ਦੀ ਵਧਾਈ ਦੇਣਾ ਏ, ਸਭ ਨੂੰ ਬੌਹਤ ੨ ਵਧਾਈ ਹੋਵੇ, ਦੂਜੀ ਵਧਾਈ ਏਸ ਗਲ ਦੀ ਕਿ ਹੁਣ ਬਾਹਰੋਂ ਕਿਸੇ ਹਮਲੇ ਦਾ ਸਾਡੇ ਦੇਸ਼ ਨੂੰ ਕੋਈ ਡਰ ਨਹੀਂ, ਮਹਾਰਾਜ ਸਲੂਕਸ ਸਾਡੇ ਬੜੇ ਪਿਆਰੇ ਮਿਤ੍ਰ ਬਣ ਗਏ ਨੇ। ਹਮਲਾ ਕਰਨਾ ਤੇ ਕਿਤੇ ਰਿਹਾ ਸਗੋਂ ਉਹ ਸਾਡੀ ਸਰਹੱਦ ਦੀ ਪੂਰੀ ਪੂਰੀ ਹਫ਼ਾਜ਼ਤ ਕਰਨਗੇ, ਸੋ ਕਿਸੇ ਦੀ ਮਜਾਲ ਨਹੀਂ ਕਿ ਐਧਰ ਉਂਗਲ ਵੀ ਕਰ ਸਕੇ, ਦੂਜੀ ਗਲ ਇਹ ਵੇ ਮੈਨੂੰ ਖ਼ਬਰਾਂ ਮਿਲੀਆਂ ਨੇ ਕਿ ਲੋਕ ਮੇਰੇ ਤੇ ਸੀਤਾ ਦੇ ਵਿਆਵਾਂ ਤੇ ਜਸ਼ਨਾਂ ਦੀ ਉਡੀਕ ਵਿਚ ਸਨ ਉਹਨਾਂ ਨੂੰ ਬੜੀ ਮਾਯੂਸੀ ਹੋਈ ਏ ਕਿ ਜਸ਼ਨ ਕੋਈ ਨਹੀਂ ਕੀਤੇ ਗਏ । ਅਰਜ਼ ਇਹ ਵੇ ਕਿ ਤੁਸੀ ਇਹ ਤੇ ਜਾਨਦੇ ਈ ਓ ਪਈ ਜੇ ਜਸ਼ਨ ਹੋਂਦੇ ਤਾਂ ਰੁਪਯਾ ਤੇ ਤੁਹਾਡਾ ਈ ਖ਼ਰਚ ਹੋਣਾ ਸੀ, ਮੈਂ ਕੋਈ ਕਹੀ ਮਾਰ ਕੇ ਤੇ ਕੁਝ ਕਮਾਇਆ ਹੋਇਆ ਨਹੀਂ ਜੋ ਖ਼ਰਚ ਕਰਦਾ । ਸਰਕਾਰੀ ਰੁਪਯਾ ਅਗੇ ਲੜਾਈ ਤੇ ਐਨਾ ਖ਼ਰਚ ਹੋ ਗਿਐ ਕਿ ਹੋਰ ਉਡਾਇਆ ਨਹੀਂ ਜਾ ਸਕਦਾ। ਕਈ ਮਿਤ੍ਰ ਕੋਲੋਂ ਖਰਚ

ਕਰਨ ਲਈ ਤਿਆਰ ਸਨ ਪਰ ਸੱਚੀ ਗਲ ਇਹ ਵੇ ਕਿ ਮੈਂ ਫ਼ਜ਼ੂਲ ਖਰਚੀ ਤੇ ਦਿਲੋਂ ਈ ਰਾਜ਼ੀ ਨਹੀਂ, ਵਿਆਹ ਸ਼ਾਦੀਆਂ ਮਮੂਲੀ ਕੁਦਰਤੀ ਗੱਲਾਂ ਨੇ ਇਨ੍ਹਾਂ ਤੇ ਰਪੱਯਾ ਲੁਟਾਣਾ ਮੈਂ ਬੇਵਕੂਫੀ ਸਮਝਣਾਂ ਤੇ ਤੁਹਾਡੇ ਸਾਹਮਣੇ ਭੈੜੀ ਮਸਾਲ ਰਖਣ ਤੇ ਮੇਰਾ ਦਿਲ ਨਹੀਂ ਕੀਤਾ, ਮੈਂ ਤੁਹਾਥੋਂ ਵੀ ਇਹ ਉਮੈਦ ਰਖਣਾਂ ਕਿ ਐਵੇਂ ਰਸਮਾਂ ਦੇ ਬੱਧੇ ਫ਼ਜ਼ੂਲ ਖਰਚੀਆਂ ਨ ਪਏ ਕਰਿਆ ਕਰੋ, ਪੰਡਤ ਜੀ ਜ਼ਰਾ ਖਲੋ ਕੇ ਲੋਕਾਂ ਨੂੰ ਦਰਸ਼ਨ ਦਿਓ (ਪੰਡਤ ਚਾੜ੍ਕ ਜੀ ਖਲੋਂਦੇ ਨੇ ਤੇ ਲੋਕ ਖੜੀਆਂ ਤੌੜੀਆਂ ਮਾਰਦੇ ਨੇ) ਭਰਾਓ ਇਹ ਜੇ ਪੰਡਤ ਚਾੜ੍ਕ ਜੀ ਇਹ ਤੇ ਇਹਨਾਂ ਦੇ ਗੁਰਦੇਵ ਮਹਾਤਮਾ ਜੀ, ਜਿਨ੍ਹਾਂ ਦੇ ਦਰਸ਼ਨ ਤੁਸੀ ਕਈ ਦਿਨਾਂ ਤੋਂ ਦਿਨ ਰਾਤ ਕਰਦੇ ਨਹੀਂ ਥਕਦੇ, ਤੁਹਾਡੇ ਅਸਲੀ ਬੰਦੀ ਛੋੜ ਨੇ । ਦੇਸ਼ ਚੋਂ ਵਦੇਸ਼ੀਆਂ ਨੂੰ ਕਢਣਾ ਮਗਧ ਵਿਚ ਰਾਜ ਪਲ਼ਟਾਣਾ ਤੇ ਬਾਹਰੋਂ ਹੋਏ ਹਮਲੇ ਤੋਂ ਦੇਸ਼ ਨੂੰ ਬਚਾ ਕੇ ਇਕ ਸੁਰਗ ਦਾ ਨਮੂਨਾ ਬਣਾ ਦੇਣਾ ਇਹਨਾਂ ਦਾ ਈ ਕੰਮ ਏ । ਮੈਂ ਤੇ ਨੌਕਰਾਂ ਵਾਂਙ ਇਹਨਾਂ ਦਾ ਹੁਕਮ ਪੂਰਾ ਕਰ ਛਡਦਾ ਹੋਂਦਾ ਸਾਂ ਸੋ ਹਰ ਕੰਮ ਦਾ ਸਿਹਰਾ ਇਹਨਾਂ ਦੇ ਸਿਰ ਏ । ਮੈਂ ਮੁਫ਼ਤ ਖੋਰਾ ਈ ਜੇ (ਸਾਰੇ ਮਹਾਰਾਜ ਚੰਦ੍ਰ ਗੁਪਤ ਦੀ ਜੈ ਦੇ ਨਾਹਰੇ ਲਾਂਦੇ ਨੇ) ਵਾਹਵਾ ਇਹ ਚੰਗੀ ਗਲ ਏ, ਜੈ ਪੰਡਤ ਹੋਰਾਂ ਦੀ ਤੇ ਮਹਾਤਮਾ ਜੀ ਦੀ ਤੁਸਾਂ ਕੈਹਣੀਂ ਸੀ ਮੇਰੀ ਲਗ ਪਏ ਓ ਆਖਣ ।

ਲੋਕੀ––ਜੈ ਮਹਾਤਮਾ ਜੀ ਦੀ ਜੈ ਪੰਡਤ ਚਾੜ੍ਕ ਮਹਾਰਾਜ ਦੀ ਜੈ ।

ਮ. ਚੰਦ੍ਰ ਗੁਪਤ––ਤੁਸੀ ਇਹ ਸੁਣ ਕੇ ਖੁਸ਼ ਹੋਵੋਗੇ ਕਿ ਪੰਡਤ ਜੀ ਮੇਰੇ ਮਹਾਂ ਮੰਤ੍ਰੀ ਬਨਣ ਗੇ, ਐਡੇ ਵਡੇ ਦੇਸ ਦਾ ਇੰਤਜ਼ਾਮ ਇਹਨਾਂ ਦੀ ਸਲਾਹ ਤੋਂ ਬਿਨਾਂ ਕਰ ਸਕਣਾ ਮੇਰੇ ਲਈ ਅਨਹੋਨੀ ਗਲ

ਏ। ਇਹ ਹੋਨਗੇ ਤੇ ਮੇਰੇ ਮੰਤ੍ਰੀ ਪਰ ਰੈਹਣ ਗੇ ਇਕ ਨਿੱਕੀ ਜਹੀ ਕੁਟੀਆ ਵਿਚ, ਔਸ ਗੁਠ ਵਿਚ ਇਕ ਨਿਕੀ ਜਹੀ ਕੁਟਯਾ ਅਪਣੇ ਹਥੀਂ ਬਣਾ ਕੇ ਵਿਚ ਰਿਹਾ ਕਰਨ ਗੇ, ਤਨਖਾਹ ਕੋਈ ਨਹੀਂ ਲੈਣਗੇ ਕਤਾਬਾਂ ਲਿਖ ਕੇ ਵੇਚਿਆ ਕਰਨਗੇ ਤੇ ਰੋਟੀ ਦਾ ਨਰਬਾਹ ਕਰਨ ਗੇ, ਮੈਂ ਪੁਛਨਾਂ 'ਏਹੋ ਜਹੇ ਦੇਵਤੇ ਜਿਸ ਦੇਸ ਵਿਚ ਪੈਦਾ ਹੋ ਜ਼ਾਨ ਉਹ ਕਦੀ ਗੁਲਾਮ ਰੈਹ ਸਕਦੇ?

ਲੋਕ--ਕਦੀ ਨਹੀਂ, ਕਦੀ ਨਹੀਂ, ਬੋਲੋ ਭਾਰਤ ਮਾਤਾ ਕੀ ਜੈ।

ਮਹਾਰਾਜ--ਪੰਡਤ ਜੀ ਨੇ ਰਾਜ ਕਾਜ ਦੀ ਜੋ ਬਨਤਰ ਬਨਾਈ ਏ ਉਹਦੀਆਂ ਮੋਟੀਆਂ ੨ ਕੁਝ ਗੱਲਾਂ ਤੁਹਾਨੂੰ ਅਪਣੇ ਪਵਿਤ੍ਰ ਮੁਖ ਤੋਂ ਸੁਨਾਣ ਗੇ ਤੁਸੀ ਵੇਖੋਗੇ ਕਿ ਤੁਸੀ ਅਪਣੇ ਲਈ ਆਪ ਵੀ ਉਦੂ ਚੰਗੀਆਂ ਚੀਜ਼ਾਂ ਨਹੀਂ ਸੋਚ ਸਕਦੇ, ਲੋ ਪੰਡਤ ਜੀ ਆ ਕੇ ਦਸ ਦਿਓ ਛੇਤੀ ੨ ਸਭ ਗੱਲਾਂ ਥੋੜਿਆਂ ਜਿਹਾਂ ਲਫਜ਼ਾਂ ਵਿਚ।

ਪੰਡਤ ਜੀ--ਚੰਗਾ ਫੇਰ ਮੈਂ ਕਾਹਲੀ ੨ ਸਭ ਗਲਾਂ ਦਸ ਦੇਨਾਂ।

ਨੰ: ੧--ਮਹਾਰਾਜ ਅਲਾਨ ਕਰਦੇ ਨੇ ਕਿ ਉਹ ਅਪਣੇ ਆਪ ਨੂੰ ਪਰਜਾ ਦਾ ਸਭ ਤੋਂ ਵਡਾ ਨੌਕਰ ਸਮਝਦੇ ਨੇ ਤੇ ਪਰਜਾ ਨੂੰ ਪੂਰਾ ੨ ਅਖ਼ਤਿਆਰ ਏ ਕਿ ਜਿਸ ਵਕਤ ਉਹ ਸਮਝੇ ਕਿ ਇਹ ਠੀਕ ਕੰਮ ਨਹੀਂ ਕਰ ਰਹੇ, ਉਹ ਇਨ੍ਹਾਂ ਨੂੰ ਗੱਦੀਓਂ ਲਾਹ ਸਕਦੀ ਏ (ਤੌੜੀਆਂ) ਨੰ: ੨–ਮਹਾਰਾਜ ਮੰਨਦੇ ਨੇ ਕਿ ਉਨ੍ਹਾਂ ਨੂੰ ਬਾਦਸ਼ਾਹ ਈਸ਼ਵਰ ਨੇ ਨਹੀਂ ਬਨਾਇਆ। ਤੁਸਾਂ ਬਨਾਇਆ ਏ ਤੇ ਤੁਹਾਨੂੰ ਈ ਓਹਨਾਂ ਨੂੰ ਹਟਾਣ ਦਾ ਅਖ਼ਤਿਅ ਰ ਏ ਹੋਰ ਕਿਸੇ ਨੂੰ ਨਹੀਂ।

ਨੰ: ੩–ਪਿੰਡਾਂ ਸ਼ੈਹਰਾਂ ਸੂਬਿਆਂ ਤੇ ਸਾਰੇ ਦੇਸ਼ ਦਾ ਇੰਤਜ਼ਾਮ ਪੂਰਾ ੨ ਇੰਤਜ਼ਾਮ---ਪੰਚੈਤਾਂ ਈ ਕਰਨਗੀਆਂ, ਉਨ੍ਹਾਂ ਦੇ ਨਾਂ ਵਖੋ-ਵਖਰੇ ਹੋਨਗੇ, ਚੋਣ ਦਾ ਤ੍ਰੀਕਾ ਇਹ ਹੋਵੇਗਾ ਕਿ ਪਿੰਡਾਂ

ਦੀ ਪੰਚੈਤ ਹਰ ਆਦਮੀ ਇਸਤ੍ਰੀ ਚੁਣੇਗੀ—ਸ਼ੈਹਰਾਂ ਦੀ ਵੀ ਏਸੇ ਤਰ੍ਹਾਂ ਚੁਣੀ ਜਾਏਗੀ, ਪਰ ਸੂਬੇ ਤੇ ਦੇਸ਼ ਦੀਆਂ ਪੰਚੈਤਾਂ ਹੇਠਲੀਆਂ ਪੰਚੈਤਾਂ ਚੁਨਣਗੀਆਂ।

ਨੰ: ੪—ਹਰ ਸਰਕਾਰੀ ਅਫਸਰ ਜਿਥੇ ਵੀ ਹੋਵੇਗਾ ਓਥੋਂ ਦੀ ਪੰਚੈਤ ਦੇ ਮਤੈਹਤ ਹੋਵੇਗਾ, ਉਹਨੂੰ ਕਢਣ ਰਖਣ ਦਾ ਪੂਰਾ ੨ ਅਖਤਿਆਰ ਪੰਚੈਤ ਨੂੰ ਹੋਵੇਗਾ।

ਨੰ: ੫——ਸਰਕਾਰੀ ਨੌਕਰਾਂ ਨੂੰ ਵਧ ਤੋਂ ਵਧ ਸੌ ਰੁਪਿਆ ਤੇ ਘਟ ਤੋਂ ਘਟ ਚਾਲ੍ਹੀ ਰੁਪਏ ਤਨਖ਼ਾਹ ਦਿਤੀ ਜਾਏਗੀ, ਬੌਹਤ ਵੱਡੇ ਓਹਦੇ ਬਿਨਾਂ ਤਨਖ਼ਾਹੋਂ ਹੋਣਗੇ, ਪਰ ਜੇ ਕਿਸੇ ਅਫ਼ਸਰ ਦੀ ਹੋਰ ਆਮਦਨੀ ਕੋਈ ਨਾ ਹੋਵੇਗੀ ਤਾਂ ਉਹ ਸੌ ਰੁਪੈ ਤਕ ਖ਼ਰਚ ਪਠੇ ਲਈ ਲੈ ਸਕਦੈ।

ਨੰ: ੬——ਬੌਹਤ ਸਾਰੀ ਮਾਯਾ ਜੋੜਨਾ ਤੇ ਹਦੋਂ ਵਧ ਅਮੀਰ ਹੋ ਜਾਣਾ ਬੌਹਤ ਵਡਾ ਪਾਪ ਏ, ਅਜਿਹੇ ਆਦਮੀ ਨੂੰ ਕਿਸੇ ਪੰਚੈਤ ਦਾ ਮਿੰਬਰ ਬਨਣ ਦੀ ਜਾਂ ਕੋਈ ਜ਼ੁਮੇਵਾਰੀ ਦੀ ਨੌਕਰੀ ਕਰਣ ਦੀ ਅਜਾਜ਼ਤ ਨਹੀਂ ਹੋਵੇਗੀ।

ਨੰ: ੭——ਗਲੀਆਂ ਬਜਾਰਾਂ ਵਿਚ ਕੋਈ ਮੰਗਤਾ ਦਿਸੇਗਾ ਤੇ ਓਥੋਂ ਦੀ ਪੰਚੈਤ ਦੇ ਨਾਂ ਤੇ ਭੈੜਾ ਹਰਫ਼ ਆਵੇਗਾ, ਚੰਗਿਆਂ ਭਲਿਆਂ ਲਈ ਮਜ਼ਦੂਰੀ ਲਭਣਾ ਤੇ ਅਪਾਹਜਾਂ ਲਈ ਇੱਜ਼ਤ ਦੀ ਰੋਟੀ ਘਰ ਪੁਚਾਣਾ ਪੰਚੈਤਾਂ ਦਾ ਕੰਮ ਹੋਵੇਗਾ।

ਨੰ: ੮——"ਹਰ ਟੱਬਰ ਕੋਲ ਛੋਟਾ ਜਿਹਾ ਸਾਫ਼ ਸੁਥਰਾ ਹਵਾਦਾਰ ਘਰ ਨਿਕਾ ਜਿਹਾ ਬਗੀਚਾ, ਤੇ ਇਕ ਗਾਂ ਜਰੂਰ ਹੋਨੇ ਚਾਹੀਦੇ ਨੇ" ਹਰ ਪੰਚੈਤ ਦੇ ਸਾਹਮਨੇ ਸਭ ਤੋਂ ਵਡਾ ਇਹ ਸਵਾਲ ਹੋਵੇਗਾ ਤੇ ਇਹਨੂੰ ਪੂਰਾ ਕਰਨ ਦੀ ਉਹ ਪੂਰੀ ੨ ਕੋਸ਼ਸ਼ ਕਰ੍ਹੇਗੀ।

ਨੰ: ੯——ਹਰ ਮੁੰਡੇ ਕੁੜੀ ਨੂੰ ਘਟੋਂ ਘਟ ਅਠ ਵਰ੍ਹੇ ਜਰੂਰ ਪੜ੍ਹਨਾ ਪੈਗਾ।

ਨੰ: ੧੦--ਮਰਦਾਂ ਦੇ ਹਕ ਸਵਾ [illegible] ਤੋਂ ਕਿਤੇ ਵੀ ਇਸਤ੍ਰੀਆਂ ਤੋਂ ਵਧ ਨਹੀਂ ਹੋਣਗੇ।

ਨੰ: ੧੧--ਮਾਮਲੇ ਜਾਂ ਟਿਕਸ ਲਾਨ ਦਾ ਅਖਤਿਆਰ ਦੇਸ ਦੀ ਪੰਚੈਤ (ਸਭਾ) ਨੂੰ ਹੋਵੇਗਾ ਹੋਰ ਕੋਈ ਨਹੀਂ ਲਾ ਸਕਦਾ।

ਨੰ: ੧੨--ਮਹਾਰਾਜ ਅਪਣਾ ਖਰਚ ਬੋਹਤ ਘਟ ਰਖਣ ਗੇ ਜੇ ਖਰਚ ਠੀਕ ਤ੍ਰਾਂ ਨ ਕਰਨਗੇ ਤਾਂ ਉਨ੍ਹਾਂ ਦੀ ਵੀ ਤਨਖਾਹ ਲਾ ਦਿਤੀ ਜਾਏਗੀ।

ਮਹਾਰਾਜ਼--(ਉਠ ਕੇ) ਲਗ ਗਿਆ ਜੇ ਨ ਪਤਾ ਜਸ਼ਨ ਕਿਉਂ ਨਹੀਂ ਹੋਏ ? (ਹਾਸਾ)

ਪੰਡਤ ਜੀ ਨੰ: ੧੩--ਮੌਤ ਦੀ ਸਜ਼ਾ ਸਿਰਫ਼ ਦੇਸ਼ ਧ੍ਰੋਹਯਾਂ ਨੂੰ ਦਿਤੀ ਜਾਏਗੀ।

ਨੰ: ੧੪--ਦੂਹਾਂ ਮਜ਼ਬਾਂ ਦੇ ਬੰਦਿਆਂ ਨੂੰ ਲੜਾਣ ਦੀ ਕੋਸ਼ਸ਼ ਦੇਸ਼ ਧ੍ਰੋਹ ਸਮਝਿਆ ਜਾਏਗਾ।

ਨੰ: ੧੫--ਮਹਾਰਾਜ ਘਟੋ ਘਟ ਚਾਰ ਮਹੀਨੇ ਵਰ੍ਹੇ ਵਿਚ ਜਰੂਰ ਦੌਰਾ ਕਰਨਗੇ, ਹਰ ਸਾਲ ਏਥੇ ਤੁਹਾਨੂੰ ਸਦਿਆ ਜਾਯਾ ਕਰੇਗਾ ਤੇ ਜੋ ਔਕੜਾਂ ਹੋਣਗੀਆਂ ਉਹ ਦੂਰ ਕਰਨ ਦੀ ਕੋਸ਼ਸ਼ ਕੀਤੀ ਜਾਏਗੀ, ਕੋਈ ਹੋਰ ਗਲ ਕਿਸੇ ਨੂੰ ਸੁਝੇ ਤੇ ਦਸ ਦੇ। (ਕੋਈ ਨਹੀਂ ਉਠਦਾ)

ਮਹਾਰਾਜ--(ਉਠ ਕੇ) ਲੌ ਭਰਾਓ। ਅਜ ਦਾ ਜਲਸਾ ਖ਼ਤਮ, ਮੇਰੀ ਸਭ ਤੋਂ ਵਡੀ ਖੁਸ਼ੀ ਇਹ ਵੇ ਕਿ ਮੇਰਾ ਦੇਸ ਦੁਨੀਆ ਵਿਚ ਸਭ ਤੋਂ ਵਧ ਸੁਖੀ ਹੋਵੇ ਲੋਕ ਖੁਸ਼ਹਾਲ ਹੋਨ, ਕੋਈ ਝਗੜਾ ਝੁਗੜਾ ਨ ਹੋਵੇ, ਲੋਕਾਂ ਦਾ ਅਪਣਾ ਰਾਜ ਹੋਵੇ ਤੇ ਸਭ ਦੁਨੀਆਂ ਵਿਚ ਸਾਡੀ ਇੱਜ਼ਤ ਹੋਵੇ।

ਪੰਡਤ ਜੀ--ਬੋਲੋ ਭਾਰਤ ਮਾਤਾ ਕੀ......

ਸਭ ਲੋਕ--ਜੈ।